[illegible]. Regn.G/CHD/0090/2018-2020

ਮੁੱਲ 3/-

# ਗੁਰਬਾਣੀ ਚਾਨਣੁ

[illegible]ਸ਼ੀ ਸੰਮਤ : [illegible]ਗਣ/ਚੇਤ ਮਾਰਚ, 2020 ਸਾਲ 38

[illegible]ੰਤੁ ਮਹਲਾ ੫ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ ॥
ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥ ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ ॥ ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥ ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥ ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥ ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥ ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥ ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥

(ਅੰਗ-੧੧੮੦)

ੴ ਸਤਿਗੁਰ ਪ੍ਰਸਾਦਿ ॥

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵ**

**ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ... ॥**



(ਰਾਗੁ ਬਿਲਾਵਲੁ ਮਹਲਾ ੧ ਚਉਪ... ਅੰਗ-੭੯੬)

ਸੰਸਥਾ ਦੇ ਕਾਰਜਾਂ ਲਈ ਬੈਂਕ ਵਿੱਚ ਸਹਾਇਤਾ ਰਾਸ਼ੀ ਭੇਜਣ ਲਈ

| | | |
|---|---|---|
| Bank A/C Name | : | Gurbani Iss Jag Meh Chanan |
| Bank Name | : | Panjab National Bank |
| Bank A/c No | : | 1155000100132409 |
| IFSC Code | : | PUNB0115500 |

SWIFT Code (FOR FOREIGN REMITTENCE) : PUN INBBMOH

**Ph.No. 0172-2271125, 99889-61125**

**Web : www.gurbanichanan.org, E-mail : gurbanichanan@yahoo.com**



ਜਨਵਰੀ 2020 ਪੱਤ੍ਰਿਕਾ ਦੇ ਲਈ ਆਈ ਸਹਾਇਤਾ : 1, 52, 365/-

ਪੱਤ੍ਰਿਕਾ ਅਤੇ ਹੋਰ ਖਰਚਾ : 1, 66, 068/-

## ਤਤਕਰਾ

| | | |
|---|---|---|
| 1. ਰਾਜਸੀ ਅਤੇ ਸਮਾਜਿਕ ਚੇਤਨਾ ਦੇ ਅਲੰਬਰਦਾਰ-ਗੁਰੂ ਨਾਨਕ | ਡਾ.ਪਰਮਜੀਤ ਸਿੰਘ | 03 |
| 2. ਹੋਲੀ ਕੀਨੀ ਸੰਤ ਸੇਵ | ਭਾਈ ਸਰਦਾਰਾ ਸਿੰਘ | 11 |
| 3. ਤੂੰ ਸਾਝਾ ਸਾਹਿਬੁ ਬਾਪੁ ਹਮਾਰਾ | ਸ.ਹਰੀ ਸਿੰਘ | 15 |
| 4. ਗਿਆਨ ਅੰਜੁਨ ਗੁਰਿ ਦੀਆ | ਪ੍ਰਿੰ.ਜੋਗਿੰਦਰ ਸਿੰਘ | 19 |
| 5. ਨਿਰਭਉ ਹੋਇਓ ਭਇਆ ਨਿਹੰਗਾ | ਸ੍ਰੀ.ਰਮੇਸ਼ ਬੱਗਾ | 23 |
| 6. ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ | ਬੀਬੀ ਅਮਨਜੋਤ ਕੌਰ | 26 |
| 7. ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ (ਕਵਿਤਾ) | ਸ.ਹਰਜਿੰਦਰ ਸਿੰਘ | 28 |
| 8. ਸੇਵਾ ਦਾ ਸੰਕਲਪ | ਸ.ਗੁਲਜਾਰ ਸਿੰਘ | 30 |
| 9. ਖਬਰਾਵਲੀ | ਸੰਪਾਦਕ | 33 |



ਪ੍ਰਿੰਟਰ ਅਤੇ ਪਬਲਿਸ਼ਰ ਡਾ.ਪਰਮਜੀਤ ਸਿੰਘ ਨੇ "ਗੁਰਬਾਣੀ ਇਸੁ ਜਗ ਮਹਿ ਚਾਨਣੁ" ਪ੍ਰਚਾਰ ਤੇ ਪ੍ਰਸਾਰ ਸੰਸਥਾ ਵਾਸਤੇ ਮਜੈਸਟਿਕ ਪ੍ਰਿੰਟਿੰਗ ਪ੍ਰੈਸ, ਮੋਹਾਲੀ ਤੋਂ ਛਪਵਾ ਕੇ ਸੰਸਥਾ ਦੇ ਦਫਤਰ ਭਵਨ ਨੰ.6, ਫੇਜ਼-3-ਏ, ਮੋਹਾਲੀ (ਪੰਜਾਬ) ਤੋਂ ਪ੍ਰਕਾਸ਼ਿਤ ਕੀਤਾ।

# ਰਾਜਸੀ ਅਤੇ ਸਮਾਜਿਕ ਚੇਤਨਾ ਦੇ ਅਲੰਬਰਦਾਰ-ਗੁਰੂ ਨਾਨਕ

-ਡਾ.ਪਰਮਜੀਤ ਸਿੰਘ, ਮੋਬਾਇਲ : 87259-00257

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸਮਾਜ ਦੀ ਦਸ਼ਾ ਨੂੰ ਸਮਝਣ ਤੋਂ ਬਿਨ੍ਹਾਂ ਅਸੀਂ ਗੁਰੂ ਜੀ ਵੱਲੋਂ ਉਠਾਏ ਗਏ ਰਾਜਸੀ ਅਤੇ ਸਮਾਜਿਕ ਚੇਤਨਾ ਦੇ ਸਰੋਕਾਰਾਂ ਨੂੰ ਨਹੀਂ ਜਾਣ ਸਕਾਂਗੇ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸਮਾਜ ਦੀ ਦਸ਼ਾ ਉੱਤੇ ਝਾਤ ਮਾਰ ਕੇ ਸਮਝਣਾ ਜ਼ਰੂਰੀ ਹੈ।

**ਰਾਜਸੀ ਦਸ਼ਾ** : ਉਸ ਸਮੇਂ ਦੇਸ਼ ਦੀ ਰਾਜਨੀਤਕ ਅਵਸਥਾ ਉਥਲ ਪੁਥਲ ਵਾਲੀ ਸੀ। ਵਿਦੇਸ਼ੀ ਹਮਲੇ ਦਾ ਜ਼ਿਕਰ ਤਾਂ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਵੀ ਕੀਤਾ ਹੈ। ਰਾਜਿਆਂ ਦੀ ਗਿਰਾਵਟ ਤੇ ਪਰਜਾ ਦੀ ਹੋ ਰਹੀ ਲੁੱਟ ਖਸੁੱਟ ਦਾ ਜ਼ਿਕਰ ਕਰਦੇ ਹੋਏ ਗੁਰੂ ਜੀ ਦੱਸਦੇ ਹਨ।

ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ (ਅੰਗ-੧੨੮੮)

ਅਰਥਾਤ ਰਾਜੇ ਮਾਨੋ ਸ਼ੀਹ (ਸ਼ੇਰ) ਬਣੇ ਹੋਏ ਹਨ ਅਤੇ ਅਹਿਲਕਾਰ ਕੁੱਤੇ ਬਣੇ ਹੋਏ ਹਨ ਜੋ ਬੈਠੇ ਸੁੱਤੇ ਬੰਦਿਆਂ ਨੂੰ ਵੇਲੇ ਕੁਵੇਲੇ ਜਗਾ ਕੇ ਤੰਗ ਕਰਦੇ ਹਨ। ਕੁੱਤੇ ਮੁਲਾਜਮ ਆਪਣੀਆਂ ਨੌਂਧਰਾਂ ਨਾਲ ਜ਼ਖਮ ਲਾਉਂਦੇ ਹਨ ਅਤੇ ਸ਼ੇਰਾਂ ਰੂਪੀ ਰਾਜੇ ਲੋਕਾਂ ਦਾ ਲਹੂ ਇਨ੍ਹਾਂ ਕੁੱਤਿਆਂ (ਮੁਕੱਦਮਾਂ) ਦੇ ਰਾਹੀਂ ਚੱਟ ਜਾਂਦੇ ਹਨ।

ਭਾਰਤੰ ਦੀ ਅਜਿਹੀ ਰਾਜਸੀ ਦਸ਼ਾ ਦਾ ਵਰਨਣ ਕਰਦੇ ਹੋਏ ਹੋਏ ਭਾਈ ਗੁਰਦਾਸ ਜੀ ਵੀ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੇ ਕਲਿਜੁੱਗ ਦੀ ਅਜਿਹੀ ਦਸ਼ਾ ਸੀ ਕਿ :

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।
ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।

ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ ।੩੦। (ਵਾਰ ੧, ਪਉੜੀ ੩੦)

ਕਲਿਜੁਗ ਵਿੱਚ ਜੀਵਾਂ ਦੀ ਬਿਰਤੀ ਕੁੱਤੇ ਮੂੰਹ ਵਾਲੀ ਹੋ ਗਈ ਹੈ ਅਤੇ ਉਨ੍ਹਾਂ ਦੇ ਖਾਬ ਮੁਰਦਾਰ ਅਰਥਾਤ ਪਰਾਇਆ ਹੱਕ ਹੋ ਗਿਆ ਹੈ। ਰਾਜੇ ਪਾਪ ਕਮਾਉਂਦੇ ਹਨ, ਸਮਝੋ ਵਾੜ ਹੀ ਖੇਤ ਨੂੰ ਖਾ ਰਹੀ ਹੈ। ਪਰਜਾ ਗਿਆਨ ਤੋਂ ਹੀਣੀ ਅੰਨ੍ਹੀ ਹੈ ਤੇ ਕੂੜ ਕੁਸੱਤ ਮੂੰਹੋਂ ਬੋਲਦੀ ਹੈ। ਚੇਲੇ ਸਾਜ ਵਜਾਉਂਦੇ ਹਨ ਤੇ ਗੁਰੂ ਉਨ੍ਹਾਂ ਨਾਲ ਕਈ ਤਰ੍ਹਾਂ ਦੇ ਨਾਚ ਨੱਚਦੇ ਹਨ। ਚੇਲੇ ਘਰਾਂ ਵਿੱਚ ਬੈਠਦੇ ਅਤੇ ਗੁਰੂ ਉਨ੍ਹਾਂ ਦੇ ਘਰ ਜਾ ਕੇ ਕਾਰ ਭੇਟਾ ਲੈਂਦੇ ਹਨ।ਕਾਜੀ ਵੱਢੀਆਂ ਲੈਣ ਵਾਲੇ ਹੋ ਗਏ ਹਨ ਅਤੇ ਵੱਢੀ ਲੈ ਕੇ ਦੂਜੇ ਦੇ ਹੱਕ ਨੂੰ ਗਵਾ ਦਿੰਦੇ ਹਨ। ਇਸਤ੍ਰੀ ਪੁਰਸ਼ ਦਾ ਪਿਆਰ ਵੀ ਮਾਇਆ ਨਾਲ ਬੱਝਾ ਹੋਇਆ ਹੈ।ਇਸ ਤਰ੍ਹਾਂ ਸਾਰੇ ਸੰਸਾਰ ਵਿੱਚ ਪਾਪ ਵਰਤ ਰਿਹਾ ਹੈ।

ਸੋ ਇਸ ਤਰ੍ਹਾਂ ਰਾਜੇ, ਉਨ੍ਹਾਂ ਦੇ ਅਹਿਲਕਾਰ, ਕਾਰਿੰਦੇ ਮੁਕੱਦਮ, ਕਾਜੀ ਆਦਿ ਸਭ ਸਮਾਜ ਦੀ ਲੁੱਟ ਖਸੁੱਟ ਵਿੱਚ ਲੱਗੇ ਹੋਏ ਐਸ਼ ਪ੍ਰਸਤ ਬਣ ਗਏ ਹਨ ਅਤੇ ਨਿਮਾਣੀ ਪਰਜਾ ਉਨ੍ਹਾਂ ਦੇ ਜ਼ੁਲਮਾਂ ਹੇਠ ਪੀਸੀ ਨਪੀੜੀ ਜਾ ਰਹੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੁਸ਼ਾ ਨੂੰ ਵੇਖਕੇ ਰਾਜਾ ਵਰਗ ਅਤੇ ਉਸ ਦੇ ਕਾਰਿੰਦਿਆਂ ਨੂੰ ਵੰਗਾਰਿਆ ਹੈ। ਉਨ੍ਹਾਂ ਨੇ ਬਾਬਰ ਨੂੰ ਜਾਬਰ ਕਹਿਣ ਦਾ ਹੌਂਸਲਾ ਕੀਤਾ ਅਤੇ ਉਸਦੀ ਲੁਟੇਰੀ ਫੌਜ ਨੂੰ ਵੰਗਾਰ ਕੇ ਪਾਪ ਦੀ ਜੰਞ ਨਾਲ ਤੁਲਨਾ ਦਿੱਤੀ। ਰਾਜੇ ਦਾ ਕੰਮ ਪਰਜਾ ਨੂੰ ਨਿਆਂ ਪ੍ਰਦਾਨ ਕਰਨਾ ਹੁੰਦਾ ਹੈ ਪਰ ਤੁਸੀਂ ਰਾਜਿਓ ਆਪਣਾ ਨਿਆਂ ਦੇਣ ਵਾਲਾ ਫਰਜ਼ ਭੁੱਲ ਚੁੱਕੇ ਹੋ। ਗੁਰੂ ਜੀ ਨੇ ਕਿਹਾ :

ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥ (ਅੰਗ-੧੨੪੦)
ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥੧॥ (ਅੰਗ-੯੯੨)
ਰਾਜਾ ਨਿਆਉ ਕਰੇ ਹਥਿ ਹੋਇ ॥ (ਅੰਗ-੩੫੦)

ਰਾਜੇ ਦੇ ਹੱਥ ਉੱਤੇ ਕੁੱਝ ਰੱਖੀਏ ਤਾਂ ਉਹ ਨਿਆਉਂ ਕਰਦਾ ਹੈ :

ਰਾਜੇ ਧਰਮੁ ਕਰਹਿ ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥ (ਅੰਗ-੧੦੨੪)

ਰਾਜੇ ਜੇਕਰ ਦਾਨ ਪੁੰਨ ਵੀ ਕਰਦੇ ਹਨ ਤਾਂ ਦੁਨਿਆਵੀ ਆਸਾਂ ਦੇ ਬੱਧੇ ਹੋਏ ਅਰਥਾਤ ਧਰਮ ਕਰਮ ਵੀ ਕਿਸੇ ਗਰਜ਼ ਲਈ ਕਰਦੇ ਹਨ। ਗੁਰੂ ਜੀ ਨੇ ਕਿਹਾ ਤੂੰ ਕਰਮ ਧਰਮ ਤਾਂ ਪਛਾਣਦਾ ਨਹੀਂ ਕਿਉਂਕਿ ਇੱਕ ਨੂੰ ਪਛਾਣਿਆ ਹੀ ਕਰਮ ਧਰਮ ਕੀਤਾ ਜਾ ਸਕਦਾ ਹੈ :

**ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥** (ਅੰਗ-੫੯੬)

ਗੁਰੂ ਜੀ ਨੇ ਦੁੱਖੀ ਪਰਜਾ ਨੂੰ ਧੀਰਜ ਦਿੰਦੇ ਹੋਏ ਫੁਰਮਾਇਆ :

**ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥**
**ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥**
**ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥** (ਅੰਗ-੯੩੧)

ਅਰਥਾਤ ਰਾਜੇ, ਅਮੀਰ ਜਾਂ ਕੰਗਾਲ ਕਿਸੇ ਨੇ ਵੀ ਇਥੇ ਸਦਾ ਨਹੀਂ ਰਹਿਣਾ, ਚਾਰੇ ਜੁੱਗਾਂ ਅੰਦਰ ਜੀਵ ਜੰਮਦੇ ਹਨ ਅਤੇ ਮਰਦੇ ਹਨ। ਜਦ ਰਹਿਣ ਦੀਆਂ ਗੱਲਾਂ ਕਹਿਣ ਨਾਲ ਕੋਈ ਨਹੀਂ ਰਹਿ ਸਕਦਾ ਤਾਂ ਫਿਰ ਮੈਂ ਕਿਸ ਪਾਸ ਆਪਣਾ ਦੁੱਖ ਰੋਵਾਂ। ਰਾਮ ਦੇ ਨਾਮ ਦਾ ਇੱਕ ਸ਼ਬਦ ਐਸਾ ਹੈ ਜਿਸ ਦਾ ਅਸਰ ਰੋਕਿਆ ਨਹੀਂ ਜਾ ਸਕਦਾ।

**ਰਾਜੁ ਰੂਪੁ ਝੂਠਾ ਦਿਨ ਚਾਰਿ ॥ ਨਾਮੁ ਮਿਲੈ ਚਾਨਣੁ ਅੰਧਿਆਰਿ ॥੨॥** (ਅੰਗ-੭੯੬)

ਰਾਜ ਤੇ ਰੂਪ ਸਭ ਝੂਠੇ ਹਨ ਤੇ ਇਨ੍ਹਾਂ ਦੀ ਮੁਹਲਤ ਕੇਵਲ ਚਾਰ ਦਿਨ ਦੀ ਹੈ ਪਰ ਜੇ ਜੀਵ ਨੂੰ ਨਾਮ ਦਾ ਅਧਾਰ ਮਿਲ ਜਾਵੇ ਤਾਂ ਉਸ ਦੀ ਦੁੱਖਾਂ ਭਰੀ ਅੰਧਿਆਰੀ ਰਾਤ ਵਿੱਚ ਚਾਨਣ ਹੋ ਜਾਂਦਾ ਹੈ।

ਇਸੇ ਤਰ੍ਹਾਂ ਨਿਆਉ ਕਰਨ ਵਾਲੇ ਕਾਜੀ ਨੂੰ ਵੀ ਗੁਰੂ ਜੀ ਨੇ ਵੰਗਾਰ ਕੇ ਕਿਹਾ :

**ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥** (ਅੰਗ-੬੬੨)

ਕਾਜ਼ੀ ਤੂੰ ਝੂਠ ਬੋਲ ਕੇ ਨਿਆਂ ਤੋਂ ਮੂੰਹ ਮੋੜ ਕੇ ਜੋ ਰਿਸ਼ਵਤ ਦਾ ਧਨ ਖਾਂਦਾ ਹੈ ਉਹ ਮਾਨੋਂ ਇੱਕ ਮੈਲ ਹੈ ਜੋ ਤੇਰੇ ਮੂੰਹ ਵਿੱਚ ਜਾ ਰਹੀ ਹੈ।

ਗੁਰੂ ਜੀ ਨੇ ਡੰਕੇ ਦੀ ਚੋਟ ਨਾਲ ਵਾਰ ਕਰਦਿਆਂ ਹੋਇਆ ਕਿਹਾ :

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥** (ਅੰਗ-੧੪੦)

ਹੇ ਕਾਜੀ ਸੁਣ ! ਜੇ ਜਾਮੇ ਨੂੰ ਲਹੂ ਲੱਗ ਜਾਵੇ ਤਾਂ ਜਾਮਾ ਅਪਵਿੱਤਰ ਸਮਝਿਆ ਜਾਂਦਾ ਹੈ ਤੇ ਇਸ ਜਾਮੇ ਨਾਲ ਨਮਾਜ ਨਹੀਂ ਪੜ੍ਹੀ ਜਾਂਦੀ, ਪਰ ਜੋ ਜੀਵ ਮਨੁੱਖਾਂ ਦੀ ਰੱਤ ਹੀ ਪੀ ਜਾਂਦੇ ਹਨ ਭਾਵ ਜ਼ੋਰ ਜ਼ੁਲਮ ਨਾਲ ਉਨ੍ਹਾਂ ਦੇ ਹੱਕ ਮਾਰ ਕੇ ਹਰਾਮ ਖਾਂਦੇ ਹਨ, ਉਨ੍ਹਾਂ ਦਾ ਦਿਲ

ਕਿਵੇਂ ਪਵਿਤਰ ਹੋ ਸਕਦਾ ਹੈ।

ਕਾਜੀ ਧਿਆਨ ਨਾਲ ਸੁਣ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** (ਅੰਗ-੧੧੪)

ਪਰਾਇਆ ਹੱਕ ਖਾਣਾ ਮੁਸਲਮਾਨ ਲਈ ਸੂਰ ਖਾਣ ਦੇ ਬਰਾਬਰ ਹੈ ਅਤੇ ਹਿੰਦੂ ਲਈ ਗਊ। ਹਿੰਦੂ ਦਾ ਗੁਰੂ ਤੇ ਮੁਸਲਮਾਨ ਦਾ ਪੀਰ, ਪ੍ਰਭੂ ਦੀ ਦਰਗਾਹ ਵਿੱਚ ਕਿਸੇ ਦੀ ਸਿਫਾਰਸ਼ ਤਦ ਹੀ ਕਰਦਾ ਹੈ ਜੇ ਉਹ ਪਰਾਇਓ ਹੱਕ ਨਾ ਖਾਏ।

ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾ ਕੇਵਲ ਆਪਣੇ ਸਮੇਂ ਦੇ ਰਾਜਿਆਂ ਬਲਕਿ ਉਸ ਦੇ ਅਹਿਲਕਾਰਾਂ, ਕਾਰਿੰਦਿਆਂ ਅਤੇ ਕਾਜੀਆਂ ਨੂੰ ਪਰਜਾ ਉੱਤੇ ਜ਼ੁਲਮ ਕਰਨ ਤੇ ਵੰਗਾਰਿਆ ਸਗੋਂ ਸਾਧਾਰਣ ਜਨਤਾ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕਰਵਾ ਕੇ ਉਨ੍ਹਾਂ ਰਾਜਿਆਂ ਤੇ ਉਸਦੇ ਅਧੀਨ ਚੱਲ ਰਹੇ ਅਹਿਲਕਾਰਾਂ ਤੇ ਕਾਜੀਆਂ ਵਿਰੁੱਧ ਨਿਡਰ ਹੋ ਕੇ ਖੜ੍ਹੇ ਹੋਣ ਲਈ ਤਿਆਰ ਕੀਤਾ, ਅਸਲ ਵਿੱਚ ਮਨੁੱਖ ਦੇ ਸਾਹਮਣੇ ਸਭ ਤੋਂ ਵੱਡਾ ਡਰ ਮੌਤ ਦਾ ਭੈ ਹੈ, ਜਿਸ ਕਰਕੇ ਮਨੁੱਖ ਉਨ੍ਹਾਂ ਹਾਕਮਾਂ ਕੋਲੋਂ ਡਰਦਾ ਸੀ ਅਤੇ ਉਨ੍ਹਾਂ ਦੀ ਅਧੀਨਗੀ ਸਿਰ ਸੁੱਟ ਕੇ ਸਵੀਕਾਰ ਕਰ ਰਿਹਾ ਸੀ। ਪਰ ਗੁਰੂ ਨਾਨਕ ਦੇਵ ਜੀ ਦੀ ਮੌਤ ਦਾ ਭੈ ਮੁਕਾ ਕੇ ਇੱਕ ਅਜਿਹਾ ਨਾਹਰਾ ਦਿੱਤਾ, ਉਹ ਸੀ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥** (ਅੰਗ-੧੪੧੨)

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਸ ਉਪਦੇਸ਼ ਦਾ ਹੀ ਅਸਰ ਸੀ ਕਿ ਅੱਗੇ ਜਾ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਾਲ ਮਿਲਕੇ ਸਿੰਘਾਂ ਨੇ ਰਾਜਿਆਂ ਨੂੰ ਵੰਗਾਰ ਕੇ ਉਨ੍ਹਾਂ ਵਿਰੁੱਧ ਜੰਗ ਵਿੱਚ ਜਿੱਤ ਪ੍ਰਾਪਤ ਕੀਤੀ ਅਤੇ ਫਿਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਨੇ ੧੪ ਜੰਗ ਲੜੀਆਂ ਅਤੇ ਜਿੱਤਾਂ ਪ੍ਰਾਪਤ ਕੀਤੀਆਂ ਅਤੇ ਕਿਹਾ :

**ਜੁਧ ਜਿਤੇ ਇਨਹੀ ਕੇ ਪ੍ਰਸਾਦਿ ।**

**ਸਮਾਜਿਕ ਦਸ਼ਾ** : ਉਸ ਸਮੇਂ ਭਾਰਤੀ ਸਮਾਜ ਵਰਣ-ਵੰਡ, ਜਾਤ-ਪਾਤ ਤੇ ਛੂਆ ਛੂਤ ਨਾਲ ਗ੍ਰਸਿਆ ਹੋਇਆ ਸੀ। ਮੰਨੂ ਦੀ ਵਰਣ ਵੰਡ ਅਨੁਸਾਰ ਸਮਾਜ ਚਾਰ ਸ੍ਰੇਣੀਆਂ ਵਿੱਚ ਵੰਡਿਆ ਹੋਇਆ ਸੀ। ਬ੍ਰਾਹਮਣ, ਖੱਤਰੀ, ਵੈਸ ਅਤੇ ਸ਼ੂਦਰ। ਬ੍ਰਾਹਮਣ ਨੇ ਆਪਣੇ ਆਪ ਨੂੰ ਸਮਾਜ ਦੇ ਉੱਚ ਦਰਜੇ ਵਿੱਚ ਰੱਖਿਆ ਹੋਇਆ ਸੀ ਅਤੇ ਖੱਤਰੀ ਵਰਗ ਜਿਸ ਵਿੱਚ ਰਾਜਾ ਅਤੇ ਉਸ ਦੀ ਸੈਨਾ ਆ ਜਾਂਦੀ ਹੈ, ਨੂੰ ਦੂਜੇ ਦਰਜੇ ਉੱਪਰ, ਵੈਸ਼ ਜੋ ਕਿਰਤੀ ਸੁਦਾਗਰ, ਨੌਕਰੀ, ਵਪਾਰੀ, ਖੇਤੀ ਆਦਿ ਦਾ ਕੰਮ ਕਰਦੇ ਹਨ, ਤੀਜੇ ਦਰਜੇ ਦੇ ਲੋਕ ਗਿਣੇ ਗਏ ਅਤੇ

ਸੂਦਰ ਨੂੰ ਸਮਾਜ ਦੇ ਨੀਵੇਂ ਕੰਮ ਦੇ ਕੇ ਨਿਚਲਾ ਵਰਗ ਗਿਣਿਆ ਜਾਂਦਾ ਸੀ ਅਤੇ ਇਨ੍ਹਾਂ ਦੀ ਭਿੱਟ ਕਰਕੇ ਛੂਆ-ਛੂਤ ਨੇ ਸਮਾਜ ਨੂੰ ਘੇਰਿਆ ਹੋਇਆ ਸੀ।

ਸ੍ਰੀ ਗੁਰੂ ਨਾਨਕ ਸਾਹਿਬ ਨੇ ਸਮਾਜ ਦੀ ਇਸ ਕਾਣੀ ਵੰਡ ਨੂੰ ਵੰਗਾਰਦਿਆਂ ਹੋਇਆ ਕਿਹਾ:

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥** (ਅੰਗ-੬੬੩)

ਅਰਥਾਤ ਸਾਰੇ ਜੀਵਾਂ ਵਿੱਚ ਇੱਕੋ ਜੋਤੀ ਵਰਤ ਰਹੀ ਹੈ ਜਿਸ ਦੇ ਚਾਨਣ ਨਾਲ ਸਭ ਵਿੱਚ ਚਾਨਣ ਹੋ ਰਿਹਾ ਹੈ।

ਹੇ ਭਾਈ ! ਤੁਸੀਂ ਕਿਸੇ ਦੀ ਜਾਤ ਨੂੰ ਨਾ ਪੁੱਛੋ, ਇਸ ਜਾਤੀ ਦੇ ਪਿੱਛੇ ਜੋ ਜੋਤ ਵਿਚਰ ਰਹੀ ਹੈ ਉਸ ਨੂੰ ਜਾਣੋ ਕਿਉਂਕਿ ਅੱਗੇ ਦਰਗਾਹ ਵਿੱਚ ਜਾਤ ਨਹੀਂ ਪੁੱਛੀ ਜਾਣੀ।

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥** (ਅੰਗ-੩੪੯)

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥**
**ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ ॥੪॥੧੦॥** (ਅੰਗ-੧੩੩੦)

ਹਰੀ ਦੀ ਦਰਗਾਹ ਵਿੱਚ ਜ਼ਾਤ ਜਨਮ ਦੀ ਪੁੱਛ ਨਹੀਂ ਹੁੰਦੀ, ਇਸ ਲਈ ਹੇ ਭਾਈ ! ਸੱਚੇ ਘਰ ਦਾ ਪਤਾ ਪੁੱਛੋ ਭਾਵ ਸੱਚੇ ਜੀਵਨ ਦਾ ਢੰਗ ਸਿੱਖਣਾ ਚਾਹੀਦਾ ਹੈ, ਕਿਉਂਕਿ ਜੀਵ ਦੀ ਅਸਲ ਜਾਤ ਪਾਤ ਉਹੀ ਹੁੰਦੀ ਹੈ ਜਿਹੋ ਜਿਹੇ ਉਹ ਕੰਮ ਕਰਦਾ ਹੈ। ਨਾਨਕ ਆਖਦੇ ਹਨ ਕਿ ਨਾਮ ਰਾਹੀਂ ਜਨਮ ਮਰਨ ਕੱਟਿਆ ਜਾਂਦਾ ਹੈ ਤੇ ਜੀਵ ਆਵਾਗਵਨ ਤੋਂ ਮੁਕਤ ਹੋ ਜਾਂਦਾ ਹੈ :

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥** (ਅੰਗ-੪੬੯)

ਅੱਗੇ ਪ੍ਰਭੂ ਦੀ ਦਰਗਾਹ ਵਿੱਚ ਕਿਸੇ ਜ਼ਾਤ ਪਾਤ ਦਾ ਜੋਰ ਨਹੀਂ ਚੱਲਦਾ, ਅੱਗੇ ਅੱਪੜਣ ਤੇ ਤਾਂ ਜੀਵ ਸਮਝੋ ਨਵੇਂ ਹੁੰਦੇ ਹਨ। ਜਾਤ ਪਾਤ ਇਥੇ ਹੀ ਰਹਿ ਜਾਂਦੇ ਹਨ, ਉਨ੍ਹਾਂ ਦੀ ਪਛਾਣ ਉਨ੍ਹਾਂ ਦੀ ਕਰਨੀ ਤੋਂ ਹੁੰਦੀ ਹੈ, ਉੱਥੇ ਚੰਗੇ ਉਹ ਹਨ ਜਿਨ੍ਹਾਂ ਦੀ ਇਜ਼ਤ ਪ੍ਰਮਾਤਮਾ ਦੇ ਲੇਖੇ ਵਿੱਚ ਪਰਵਾਨ ਚੜ੍ਹ ਜਾਵੇ

**ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ ਹੋਵੈ ਹਥਿ ਮਰੀਐ ਚਖੀਐ ॥**
(ਅੰਗ-੧੪੨)

ਪ੍ਰਭੂ ਦੇ ਦਰ ਉੱਤੇ ਜ਼ਾਤ ਦਾ ਕੋਈ ਲਿਹਾਜ ਨਹੀਂ ਹੁੰਦਾ, ਉੱਥੇ ਕੇਵਲ ਸੱਚ ਦੀ ਪਰਖ ਹੁੰਦੀ ਹੈ। ਝੂਠ ਸਭ ਨੂੰ ਗਾਲ ਦਿੰਦਾ ਹੈ ਜਿਵੇਂ ਜੇ ਮਹੁਰਾ ਕਿਸੇ ਦੀ ਤਲੀ ਤੇ ਰੱਖਿਆ ਹੋਵੇ ਤਾਂ

ਉਹ ਉਸ ਨੂੰ ਖਾ ਲਵੇ ਤਾਂ ਉਹ ਅਵੱਸ਼ ਹੀ ਮਰੇਗਾ।

ਹੇ ਪੰਡਿਤ ਸੁਣ! ਹਵਾ ਤੇ ਪਾਣੀ ਤੋਂ ਉਪਜੇ ਸਰੀਰ ਵਿੱਚ ਤੂੰ ਜਾਤ ਵੇਖਦਾ ਹੈਂ। ਨਿਰਸੰਦੇਹ ਇਹ ਕਾਇਆ ਦੀ ਅਗਨੀ ਨੂੰ ਜਾਤ ਬਣਾਉਂਦਾ ਹੈ ਪਰ ਪਵਣ, ਪਾਣੀ ਤੇ ਅਗਨੀ ਤੱਤਾਂ ਵਿੱਚ ਜਾਤ ਕਿੱਥੇ ਹੈ ?

**ਪਵਣੈ ਪਾਣੀ ਜਾਣੈ ਜਾਤਿ ॥ ਕਾਇਆਂ ਅਗਨਿ ਕਰੇ ਨਿਭਰਾਂਤਿ ॥** (ਅੰਗ-੧੨੫੬)

ਪਰ ਜੇਕਰ ਕੋਈ ਨੀਵੀਂ ਜਾਤ ਵਿੱਚ ਵੀ ਕੋਈ ਉਸ ਦਾ ਸੇਵਕ ਹੋਵੇ, ਤਾਂ ਉਸ ਬੇਸ਼ਕ ਨਾਨਕ ਦੀ ਚਮੜੀ ਦੀਆਂ ਜੁੱਤੀਆਂ ਪਾ ਲਵੇ।

**ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥** (ਅੰਗ-੧੨੫੬)

ਗੁਰੂ ਜੀ ਆਖਦੇ ਹਨ, ਕਿ ਹੇ ਪ੍ਰਭੂ ! ਤੇਰਾ ਨਾਮ ਹੀ ਮੇਰੇ ਲਈ ਉੱਚੀ ਜ਼ਾਤ ਅਤੇ ਉੱਚੀ ਕੁੱਲ ਹੈ। ਤੇਰਾ ਸੱਚਾ ਪਿਆਰ ਹੀ ਮੇਰੇ ਲਈ ਕਰਮ, ਧਰਮ ਤੇ ਸੰਜਮ ਹਨ। ਨਾਨਕ, ਜਿਸ ਨੂੰ ਪ੍ਰਭੂ ਆਪਣਾ ਨਾਮ ਬਖਸ਼ ਦੇਵੇ, ਉਸ ਤੋਂ ਫਿਰ ਕੋਈ ਕਰਮਾਂ ਦਾ ਲੇਖਾ ਨਹੀਂ ਪੁੱਛਿਆ ਜਾਂਦਾ। ਉਸ ਦੇ ਹਿਰਦੇ ਵਿਚੋਂ ਨਾਮ ਦ੍ਵੈਤ ਮੇਟ ਦਿੰਦਾ ਹੈ ਅਤੇ ਉਸ ਨੂੰ ਹਰ ਪਾਸੇ ਇੱਕ ਪ੍ਰਭੂ ਦਿਸਦਾ ਹੈ :

**ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ ਸਤ ਭਾਉ ॥**
**ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥੪॥** (ਅੰਗ-੩੫੩)

**ਛੂਤ-ਛਾਤ** : ਉਸ ਸਮੇਂ ਸਮਾਜ ਵਿੱਚ ਛੂਤ-ਛਾਤ ਦਾ ਬੜਾ ਪ੍ਰਭਾਵ ਸੀ। ਬ੍ਰਾਹਮਣ ਵਰਗ ਅਖੌਤੀ ਨੀਵੀਂ ਜਾਤ ਵਾਲਿਆਂ ਨੂੰ ਸ਼ੂਦਰ ਆਖ ਕੇ ਉਨ੍ਹਾਂ ਦੀ ਭਿੱਟ ਮੰਨਦਾ ਸੀ ਤੇ ਉਨ੍ਹਾਂ ਦੀ ਛੂਹ ਅਤੇ ਪਰਛਾਵੇਂ ਤੋਂ ਵੀ ਬਚ ਕੇ ਚੱਲਦਾ ਸੀ। ਆਪ ਬਾਹਰੀ ਤੌਰ ਤੇ ਬੜੀ ਸੁੱਚ ਸੰਜਮ ਰੱਖਦਾ ਸੀ। ਆਪਣੇ ਚੌਕੇ ਨੂੰ ਗੋਬਰ ਦਾ ਪੋਚਾ ਫੇਰ ਕੇ ਰਸੋਈ ਤਿਆਰ ਕਰਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਹਰਿਦੁਆਰ ਵਿੱਚ ਗਏ ਤਾਂ ਉਨ੍ਹਾਂ ਲੋਕਾਂ ਨੂੰ ਸੂਰਜ ਵੱਲ ਪਾਣੀ ਦੇਂਦੇ ਵੇਖਿਆ ਤਾਂ ਆਪ ਪੱਛਮ ਵੱਲ ਆਪਣੀਆਂ ਖੇਤੀਆਂ ਆਖ ਕੇ ਪਾਣੀ ਦੇਣ ਲੱਗੇ। ਲੋਕਾਂ ਦੇ ਸੁਆਲ ਉਠਾਉਣ ਤੇ ਆਪ ਨੇ ਉੱਤਰ ਦਿੱਤਾ ਕਿ ਜੇਕਰ ਹਜਾਰਾਂ ਮੀਲ ਤੇ ਸੂਰਜ ਤਕ ਉਨ੍ਹਾਂ ਦੇ ਪਿਤਰਾਂ ਨੂੰ ਪਾਣੀ ਪੁੱਜ ਸਕਦਾ ਹੈ ਤਾਂ ਪੰਜਾਬ ਵਿੱਚ ਉਨ੍ਹਾਂ ਦੀ ੨੦੦ ਮੀਲ ਖੇਤਾਂ ਨੂੰ ਪਾਣੀ ਕਿਉਂ ਨਹੀਂ ਪੁੱਜ ਸਕਦਾ। ਸਭ ਦਾ ਭਰਮ ਦੂਰ ਹੋਇਆ ਤੇ ਉਹ ਗੁਰੂ ਜੀ ਦੇ ਚਰਨੀਂ ਲੱਗੇ। ਫਿਰ ਉਨ੍ਹਾਂ ਨੇ ਗੁਰੂ ਜੀ ਭੋਜਨ ਦਾ ਸੱਦਾ ਦਿੱਤਾ। ਜਦ ਗੁਰੂ ਜੀ ਪ੍ਰਸਾਦ ਛੱਕਣ ਬੈਠੇ ਤਦ ਬ੍ਰਾਹਮਣਾਂ ਨੇ ਕਾਰ ਖਿੱਚ ਲਈ। ਗੁਰੂ ਜੀ ਨੇ ਕਾਰ ਦੇ ਅੰਦਰ ਚਰਨ ਰੱਖੇ ਤਾਂ ਬ੍ਰਾਹਮਣ ਉੱਠ ਖੜ੍ਹੇ ਹੋਏ ਕਿ ਤੁਸੀਂ ਸਾਡਾ ਚੌਂਕਾ ਭਿੱਟ ਦਿੱਤਾ ਹੈ ਤੇ ਭ੍ਰਿਸ਼ਟ ਹੋ ਗਿਆ ਹੈ। ਗੁਰੂ ਜੀ ਨੇ

ਫੁਰਮਾਇਆ ਕਿ ਲੀਕਾਂ ਕੱਢਣ ਦਾ ਕੀ ਲਾਭ ਹੈ ਜਦ ਕਿ ਪਹਿਲਾਂ ਹੀ ਤੁਹਾਡੇ ਚੌਂਕੇ ਉੱਤੇ ਕਸਾਇਣ, ਚੂਹੜੀ, ਚੰਡਾਲਵੀ ਚੜ੍ਹ ਗਈ ਹੈ ਤੇ ਚੌਂਕਾ ਜੂਠਾ ਹੋ ਗਿਆ :

**ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥**
**ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥**
**ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥** (ਅੰਗ-੯੧)

ਗੁਰੂ ਜੀ ਨੇ ਇਨ੍ਹਾਂ ਬ੍ਰਾਹਮਣਾਂ ਦੀ ਮਾਨਸਿਕ ਗੁਲਾਮੀ ਦੀ ਦਸ਼ਾ ਨੂੰ ਵੇਖ ਕੇ ਫੁਰਮਾਇਆ :

**ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥**
**ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥**
**ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥**
**ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥** (ਅੰਗ-੪੭੨)

ਬ੍ਰਾਹਮਣ ਦੇ ਮੱਥੇ ਤੇ ਟਿੱਕਾ ਲੱਗਾ ਹੋਇਆ ਤੇ ਤੇੜ ਧੋਤੀ ਲੜ ਵਾਲੀ ਹੈ। ਪਰ ਹੱਥ ਵਿੱਚ ਜੁਲਮ ਦੀ ਛੁਰੀ ਹੈ ਇਹ ਜਗਤ ਲਈ ਕਸਾਈ ਹਨ ਅਰਥਾਤ ਜੁਲਮ ਕਰਦੇ ਹਨ। ਨੀਲੇ ਰੰਗ ਦੇ ਕੱਪੜੇ ਪਾ ਕੇ ਤੁਰਕਾਂ ਦੀਆਂ ਕਚਹਿਰੀਆਂ ਵਿੱਚ ਪ੍ਰਵਾਨ ਹੁੰਦੇ ਹਨ। ਜਿਨ੍ਹਾਂ ਨੂੰ ਮਲੇਛ ਕਹਿੰਦੇ ਹਨ ਉਨ੍ਹਾਂ ਪਾਸੋਂ ਧਨ ਲੈ ਕੇ ਪੁਰਾਣਾਂ ਦੀ ਪੂਜਾ ਕਰਦੇ ਹਨ। ਮਾਨਸਿਕ ਤੌਰ ਤੇ ਗੁਲਾਮ ਬਣੇ ਹੋਏ ਹਨ ਤੇ ਫਿਰ ਵੀ ਆਪਣੇ ਆਪ ਨੂੰ ਧਾਰਮਿਕ ਸਮਝਦੇ ਹਨ।

ਗੈਰ ਭਾਸ਼ਾ ਅਰਬੀ ਦਾ ਕਲਮਾ ਪੜ੍ਹ ਕੇ ਕੋਹਿਆ ਹੋਇਆ ਬਕਰਾ ਖਾਂਦੇ ਹਨ। ਫਿਰ ਕਹਿੰਦੇ ਹਨ ਸਾਡੇ ਚੌਂਕੇ ਉੱਪਰ ਕੋਈ ਨਾ ਆਵੇ। ਗੋਹੇ ਦਾ ਚੌਂਕਾ ਪਾ ਕੇ ਉਪਰ ਲੀਕਾਂ ਕੱਢਦੇ ਹਨ ਪਰ ਚੌਂਕੇ ਵਿੱਚ ਆ ਕੇ ਬੈਠਦੇ ਹਨ ਉਹ ਜੋ ਆਪ ਜੂਠੇ ਹਨ। ਹੋਰਨਾਂ ਨੂੰ ਆਖਦੇ ਹਨ, ਸਾਡੇ ਚੌਂਕੇ ਤੇ ਨਾ ਆਣਾ ਮਤੇ ਸਾਡਾ ਚੌਂਕਾ ਭਿਟ ਜਾਵੇ ਅਤੇ ਸਾਡਾ ਤਿਆਰ ਕੀਤਾ ਭੋਜਨ ਖਰਾਬ਼ ਹੋ ਜਾਵੇ।

ਇਥੇ ਗੁਰੂ ਜੀ ਨੇ ਮਾਨਸਿਕ ਗੁਲਾਮੀ ਦੀ ਦਸ਼ਾ ਨੂੰ ਬਿਆਨ ਕਰਦਿਆਂ ਉਨ੍ਹਾਂ ਉਪਰ ਚੋਟ ਮਾਰੀ ਹੈ ਕਿ ਬਾਹਰੀ ਸੁੱਚ ਸੰਜਮ ਰੱਖਣ ਵਾਲਿਆ ਦੇ ਅੰਦਰੂਨੀ ਦਸ਼ਾ ਕਿਤਨੀ ਮੈਲੀ ਕੁਚੈਲੀ ਹੈ।

**ਜਨੇਉ ਪਹਿਨਣ ਸੰਬੰਧੀ ਚੋਟ** : ਜਦੋਂ ਪੰਡਿਤ ਹਰਦਿਆਲ ਗੁਰੂ ਜੀ ਨੂੰ ਪਰਿਵਾਰਿਕ ਰਸਮ ਅਨੁਸਾਰ ਜਨੇਊ ਪਹਿਨਾਉਣ ਲੱਗਾ ਤਾਂ ਗੁਰੂ ਜੀ ਨੇ ਪੰਡਿਤ ਨੂੰ ਪੁੱਛਿਆ ਕਿ ਇਹ

ਜਨੇਊ ਕਿਉਂ ਪਾਇਆ ਜਾਂਦਾ ਹੈ? ਇਹ ਉਨ੍ਹਾਂ ਦੀ ਭੈਣ ਨਾਨਕੀ ਨੂੰ ਕਿਉਂ ਨਹੀਂ ਪਾਇਆ ਗਿਆ ? ਇਸ ਜਨੇਊ ਦੇ ਪਾਣ ਨਾਲ ਕੀ ਹੋਵੇਗਾ ? ਕੀ ਇਹ ਜਨੇਊ ਮੇਰੇ ਨਾਲ ਨਿਭੇਗਾ ? ਇਸ ਤਰ੍ਹਾਂ ਦੇ ਬਹੁਤ ਸਾਰੇ ਸਵਾਲ ਪੰਡਿਤ ਅੱਗੇ ਰੱਖੇ ਪਰ ਉਸ ਪਾਸ ਇਨ੍ਹਾਂ ਦਾ ਕੋਈ ਸਾਰਥਿਕ ਉੱਤਰ ਨਹੀਂ ਸੀ। ਫਿਰ ਗੁਰੂ ਜੀ ਨੇ ਇਸ ਫੋਕੀ ਰਸਮ ਨੂੰ ਮੰਨਣ ਤੋਂ ਇਨਕਾਰ ਕਰਦਿਆਂ ਕਿਹਾ, ਪੰਡਿਤ ਜੀ ਜੇ ਤੇਰੇ ਕੋਲ ਜੀਅ ਦੇ ਕੰਮ ਆਉਣ ਵਾਲਾ ਜਨੇਊ ਹੈ ਮੇਰੇ ਗਲ ਵਿੱਚ ਪਾ ਦੇਹ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥** (ਅੰਗ-੪੭੧)

ਇਸੇ ਪ੍ਰਕਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮਾਜ ਵਿੱਚ ਫੈਲੇ ਹੋਏ ਫੋਕੇ ਕਰਮ ਕਾਂਡ ਜਿਵੇਂ ਤੀਰਥਾਂ ਉੱਪਰ ਇਸ਼ਨਾਨ ਕਰਨ ਨਾਲ ਮੁਕਤੀ, ਆਪਣੇ ਪਿਤਰਾਂ ਪ੍ਰਤੀ ਸ਼ਰਾਧ ਕਰਨੇ, ਪੁੰਨ-ਦਾਨ, ਹੋਮ ਜੱਗ ਕਰਨੇ, ਜਨਮ ਤੇ ਮਰਨ ਸੰਬੰਧੀ ਸੂਤਕ-ਪਾਤਕ ਅਤੇ ਇਸਤ੍ਰੀ ਦੀ ਸਮਾਜ ਵਿੱਚ ਹੋ ਰਹੀ ਦੁਰਦਸ਼ਾ ਤੇ ਬੇਕਦਰੀ ਨੂੰ ਵੇਖ ਕੇ ਲੋਕਾਂ ਨੂੰ ਗੁਰਬਾਣੀ ਦੇ ਉਪਦੇਸ਼ਾਂ ਰਾਹੀਂ ਜੀਵਨ ਦੇ ਸੱਚ ਨੂੰ ਉਜਾਗਰ ਕਰਕੇ ਸਿੱਧੇ ਰਸਤੇ ਉੱਪਰ ਪਾਇਆ ਅਤੇ ਸਮਾਜਿਕ ਬੁਰਾਈਆਂ ਨੂੰ ਰੋਕ ਕੇ ਇੱਕ ਅਕਾਲ ਪੁਰਖ ਨਾਲ ਜੋੜ੍ਹਨ ਦਾ ਉਪਰਾਲਾ ਕੀਤਾ। ਜਿਥੇ ਵੀ ਗਏ ਉੱਥੇ ਸੰਗਤ ਅਤੇ ਪੰਗਤ ਸਥਾਪਿਤ ਕੀਤੀ। ਇਸੇ ਲਈ ਭਾਈ ਗੁਰਦਾਸ ਜੀ ਆਪ ਪ੍ਰਤੀ ਲਿਖ਼ਦੇ ਹਨ :

**ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ।** (ਵਾਰ ੧, ਪਉੜੀ-੨੭)

ਇਸ ਤਰ੍ਹਾਂ ਗੁਰੂ ਜੀ ਨੇ ਕੂੜ ਕਪਟ ਦਾ ਹਨੇਰਾ ਦੂਰ ਕਰਕੇ ਨਿਰਮਲ ਪੰਥ ਦੀ ਸਥਾਪਨਾ ਕੀਤੀ ਜਿਸ ਵਿੱਚ ਤੰਤ-ਮੰਤ, ਪਾਖੰਡਾਂ, ਫਜ਼ੂਲ ਰਸਮਾਂ ਦੀ ਥਾਂ ਕੇਵਲ 'ਇੱਕ' ਨਾਮ ਦਾ ਹੀ ਬੋਲ ਬਾਲਾ ਸੀ। ਇਸ ਪ੍ਰਕਾਰ ਲੋਕਾਈ ਨੂੰ 'ਸੱਚ' ਨਾਲ ਜੋੜ ਕੇ ਰਾਜਸੀ ਦੇ ਨਾਲ ਨਾਲ ਸਮਾਜਿਕ ਚੇਤਨਾ ਵੀ ਉਜਾਗਰ ਕਰ ਦਿੱਤੀ।

-o-o-o-

# ਹੋਲੀ ਕੀਨੀ ਸੰਤ ਸੇਵ

-ਭਾਈ ਸਾਹਿਬ ਸਰਦਾਰਾ ਸਿੰਘ ਜੀ

ਬਸੰਤ ਰਾਗ ਦੀ ਆਰੰਭਤਾ ਮਾਘ ਦੀ ਸੰਗਰਾਂਦ ਤੋਂ ਹੁੰਦੀ ਹੈ ਅਤੇ ਇਸਦੀ ਸਮਾਪਤੀ ਹੋਲੇ ਮਹੱਲੇ ਵਾਲੇ ਦਿਨ ਹੁੰਦੀ ਹੈ। ਬਸੰਤ ਰਾਗ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਸ਼ਬਦ ਮਿਲਦੇ ਹਨ ਅਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਹੋਈ 'ਬਸੰਤ ਕੀ ਵਾਰ ਮਹਲਾ ੫' ਲਗਪਗ ਇਸ ਸਮੇਂ ਹਰ ਰਾਗੀ ਵਲੋਂ ਜ਼ਰੂਰ ਪੜ੍ਹੀ ਜਾਂਦੀ ਹੈ। ਬਸੰਤ ਰਾਗ ਦੀ ਵਿਸ਼ੇਸ਼ ਮਹਾਨਤਾ ਹੈ ਕਿਉਂਕਿ ਇਹ ਖੇੜੇ ਤੇ ਵਿਗਾਸ ਦਾ ਰਾਗ ਹੈ। ਇਸ ਰਾਹੀਂ ਮਨ ਨੂੰ ਖੇੜੇ ਤੇ ਵਿਗਾਸ ਵਿੱਚ ਲਿਆਉਣ ਲਈ ਬਾਣੀ ਪ੍ਰੇਰਦੀ ਹੈ। ਜਿਥੇ ਬਸੰਤ ਦੇ ਮੌਸਮ ਦੇ ਆਉਣ ਨਾਲ ਚਾਰੇ ਪਾਸੇ ਬਨਾਸਪਤੀ ਤੇ ਵਾਤਾਵਰਣ ਵਿੱਚ ਹਰਿਆਲੀ ਤੇ ਖੇੜਾ ਆ ਜਾਂਦਾ ਹੈ। ਸਰਦੀਆਂ ਦੇ ਮੌਸਮ ਤੋਂ ਪਿੱਛੋਂ ਸਰੀਰ ਤੇ ਮਨ ਕੁਝ ਠਾਰੇ ਵਿਚੋਂ ਨਿਕਲ ਕੇ ਖੁੱਲੇ ਵਾਤਾਵਰਣ ਦੇ ਮਾਹੌਲ ਨੂੰ ਮਹਿਸੂਸ ਕਰਦੇ ਹੋਏ ਖੁਸ਼ੀ ਦਾ ਅਨੰਦ ਮਾਣਦੇ ਹਨ। ਇਸੇ ਤਰ੍ਹਾਂ ਜੇਕਰ ਬੁੱਝਿਆ ਹੋਇਆ ਮਨ ਵੀ ਪ੍ਰਭੂ ਦੇ ਮਨ ਰੂਪੀ ਬਸੰਤ ਰੁੱਤ ਨੂੰ ਮਾਣ ਕੇ ਖੇੜੇ ਵਿੱਚ ਆਵੇ ਤਾਂ ਸਮਝੋ ਹੋਲੀ ਦਾ ਰੰਗ ਚੜ੍ਹ ਗਿਆ। ਇਹ ਸਭ ਕੁਝ ਤਾਂ ਹੀ ਸੰਭਵ ਹੈ ਜੇਕਰ ਪ੍ਰਭੂ ਹਰੀ ਦੇ ਨਾਮ ਨੂੰ ਧਿਆ ਕੇ ਹਿਰਦੇ ਵਿੱਚ ਵਸਾਇਆ ਜਾਵੇ ਜਿਸ ਨਾਲ ਬਾਹਰੀ ਖੇੜੇ ਦਾ ਅੰਦਰੂਨੀ ਖੇੜੇ ਨਾਲ ਸਮਰੂਪਤਾ ਬਣ ਜਾਵੇ ਤਾਂ ਸਮਝੋ ਕਿ ਮਨ ਤੇ ਤਨ ਹਰੇ ਹੋ ਗਏ।

ਇਸ ਸੰਬੰਧ ਵਿੱਚ ਅਸੀਂ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਨੂੰ ਵੀਚਾਰੀਏ ਤਾਂ ਗੱਲ ਸਪਸ਼ਟ ਹੋ ਜਾਵੇਗੀ ਕਿ ਨਾਮ ਨਾਲ ਜੁੜਿਆ ਆਪਣੇ ਹਰੀ ਗੁਰਦੇਵ ਦੇ ਮਿਲਾਪ ਰਾਹੀਂ ਅਸਲ ਖੇੜਾ ਤੇ ਵਿਗਾਸ ਉਪਜਦਾ ਹੈ।

**ਬਸੰਤੁ ਮਹਲਾ ੫ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ ॥ ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥ ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ॥ ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥ ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥ ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥ ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥ ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥ ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥** (ਅੰਗ-੧੧੮੦)

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਗੁਰੂ (ਸੰਤ) ਦੀ ਸੇਵਾ ਕਰਨ ਕਰਕੇ ਮੇਰੇ ਅੰਦਰ ਬਸੰਤ ਵਰਗੀਆਂ ਖੁਸ਼ੀਆਂ ਪੈਦਾ ਹੋ ਗਈਆਂ ਹਨ। ਹੋਲੀ ਦਾ ਤਿਉਹਾਰ ਵੀ ਸੰਤਾਂ ਦੀ ਸੇਵਾ ਵਿੱਚ ਹੀ ਸਮੋਇਆ ਹੋਇਆ ਹੈ।

ਬਸੰਤ ਰੁੱਤ ਜੋ ਕਿ ਫੱਗਣ ਤੇ ਚੇਤ੍ਰ ਦੇ ਮਹੀਨੇ ਵਿੱਚ ਹਰ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਖਲੇਰਦੀ ਹੈ, ਨੂੰ ਹੋਰ ਰੁੱਤਾਂ ਤੋਂ ਉੱਤਮ ਸਮਝਿਆ ਜਾਂਦਾ ਹੈ। ਨਾ ਬਹੁਤੀ ਗਰਮੀ ਤੇ ਨਾ ਸਰਦੀ। ਖੇਤਾਂ ਵਿੱਚ ਹਾੜ੍ਹੀ ਦੀ ਫਸਲ ਦੀ ਹਰਿਆਵਲ ਦਮਕਾਂ ਮਾਰਦੀ ਹੈ, ਖਾਸ ਕਰਕੇ ਸਰ੍ਹੋਂ ਦੇ ਪੀਲੇ ਪੀਲੇ ਸੁੰਦਰ ਫੁੱਲ ਮਨਮੋਹਣਾ ਦ੍ਰਿਸ਼ ਪੇਸ਼ ਕਰਦੇ ਹਨ। ਹੋਲੀ ਦਾ ਤਿਉਹਾਰ ਵੀ ਇਨ੍ਹਾਂ ਦਿਨਾਂ ਵਿੱਚ ਆਉਂਦਾ ਹੈ। ਇਸ ਤਿਉਹਾਰ ਦੀ ਅਸਲੀ ਮਹੱਤਤਾ ਵੱਲ ਸ਼ਾਇਦ ਕੋਈ ਧਿਆਨ ਦੇਵੇ ਜਾਂ ਨਾ, ਪਰ ਇਕ ਦੂਜੇ ਨੂੰ ਰੰਗ ਨਾਲ ਲੱਥ ਪੱਥ ਕਰਨ ਦਾ ਕੋਝਾ ਰਿਵਾਜ ਪਿਆ ਹੋਇਆ ਹੈ। ਸ਼ਾਇਦ ਇਹ ਤਿਉਹਾਰ ਕਿਸੇ ਵੇਲੇ ਖਾਸ ਘਟਨਾ ਨੂੰ ਬਿਆਨਦਾ ਸਿਖਿਆਦਾਇਕ ਹੋਵੇ, ਪਰ ਹੁਣ ਤਾਂ ਅਸੱਭਿਯਤਾ ਦਾ ਲਖਾਇਕ ਬਣ ਗਿਆ ਹੈ। ਰੰਗਾਂ ਦੀਆਂ ਪਿਚਕਾਰੀਆਂ ਭਰ ਭਰ ਕੇ ਆਉਂਦੇ ਜਾਂਦੇ ਰਾਹੀਆਂ ਉੱਤੇ ਮਾਰੀਆਂ ਜਾਂਦੀਆਂ ਹਨ ਜਾਂ ਗੁਲਾਲ ਵੀ ਸੁੱਟਿਆ ਜਾਂਦਾ ਹੈ। ਸੜਕ ਤੇ ਚਲ ਰਹੀ ਆਵਾਜਾਈ ਦੇ ਸਾਹਮਣੇ ਰੁਕਾਵਟਾਂ ਖੜ੍ਹੀਆਂ ਕੀਤੀਆਂ ਜਾਂਦੀਆਂ ਹਨ ਅਤੇ ਮੁਸਾਫਰਾਂ ਉੱਤੇ ਗੰਦਮੰਦ ਸੁੱਟਣ ਤੋਂ ਵੀ ਗੁਰੇਜ਼ ਨਹੀਂ ਕੀਤਾ ਜਾਂਦਾ। ਹੋਲੀ ਦੇ ਤਿਉਹਾਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਹੋਲੇ ਮਹੱਲੇ' ਦਾ ਰੂਪ ਦਿੱਤਾ ਅਤੇ ਯੁੱਧ ਦੀ ਸਿਖਲਾਈ ਦੇ ਸਮਾਗਮ ਵਿੱਚ ਤਬਦੀਲ ਕੀਤਾ। ਇਸ ਮੌਕੇ ਤੇ ਸੰਗਤਾਂ ਜੁੜਦੀਆਂ, ਗੁਰਬਾਣੀ ਦੇ ਗਾਇਣ ਹੁੰਦੇ ਅਤੇ ਸੂਰਮੇ ਸ਼ਸ਼ਤਰਾਂ ਦਾ ਅਭਿਆਸ ਕਰਦੇ। ਮਸਨੂਈ ਜੰਗ ਦੀ ਖੇਡ ਖੇਡੀ ਜਾਂਦੀ।

ਗੁਰੂ-ਗੁਰਬਾਣੀ ਅਨੁਸਾਰ ਰੰਗਾਂ ਵਾਲੀ ਹੋਲੀ ਖੇਡਣ ਨੂੰ ਕੋਈ ਥਾਂ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਬਸੰਤ ਰਾਗ ਵਿੱਚ ਉਪਰੋਕਤ ਸ਼ਬਦ ਰਾਹੀਂ ਹੋਲੀ ਦੀ ਵਿਆਖਿਆ ਕਰਦੇ ਹਨ। ਗੁਰਮਤਿ ਵਿੱਚ ਹੋਲੀ ਕਿਵੇਂ ਖੇਡੀ ਜਾਂਦੀ ਹੈ,ਉਸਦਾ ਬਿਆਨ ਕਰਦੇ ਹਨ:-

**ਬਸੰਤੁ ਮਹਲਾ ੫ ਘਰੁ ੧ ਦੁਤੁਕੇ ੧ੴ ਸਤਿਗੁਰ ਪ੍ਰਸਾਦਿ ॥**
**ਗੁਰੁ ਸੇਵਉ ਕਰਿ ਨਮਸ਼ਕਾਰ ॥ ਆਜੁ ਹਮਾਰੈ ਮੰਗਲਚਾਰ ॥**
**ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥**
**ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥** (ਅੰਗ-੧੧੮੦)

ਜਦੋਂ ਮੈਂ ਨਮਸਕਾਰ ਕਰਕੇ ਗੁਰੂ ਨੂੰ ਸੇਵਦਾ ਹਾਂ ਤਾਂ ਗੁਰੂ ਕ੍ਰਿਪਾ ਦੁਆਰਾ ਮੇਰੇ ਅੰਦਰ ਖੁਸ਼ੀਆਂ ਦੇ ਸਮਾਗਮ ਬਣੇ ਆਉਂਦੇ ਹਨ। ਵਾਹਿਗੁਰੂ ਜੀ ਨੂੰ ਮਿਲ ਕੇ ਸਾਰੀਆਂ ਚਿੰਤਾਵਾਂ ਦੂਰ ਹੋ ਗਈਆਂ ਹਨ। ਬੇਅੰਤ ਪ੍ਰਭੂ ਦੇ ਗੁਣ ਗਾਉਣ ਕਰਕੇ ਮੇਰੇ ਹਿਰਦੇ ਵਿੱਚ ਬਸੰਤ ਵਾਲਾ

ਖੇੜਾ ਆ ਗਿਆ ਹੈ। ਫੱਗਣ ਰੁੱਤ ਦੀ ਹੋਲੀ ਵਰਗਾ ਸੁਹਾਵਣਾ ਸਮਾਂ, ਸੰਤ ਜਨਾਂ ਦੀ ਸਾਧ ਸੰਗਤ ਕਰਕੇ ਮੈਨੂੰ ਪ੍ਰਾਪਤ ਹੋ ਗਿਆ ਹੈ :-

**ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥**
**ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥** (ਅੰਗ-੧੧੮੦)

ਅਸੀਂ ਆਪਣੇ ਸੰਤ-ਜਨ ਸਾਥੀਆਂ ਨਾਲ ਮਿਲ ਕੇ ਹੋਲੀ ਖੇਡਣ ਲੱਗ ਪਏ ਹਾਂ। ਉਹ ਹੋਲੀ ਕਿਹੜੀ ਹੈ ? ਗੁਰੂ ਦੀ ਸੇਵਾ ਹੈ। ਗੁਰੂ-ਜਨਾ ਦੀ ਸੇਵਾ ਹੈ। ਸਾਧ ਜਨਾ ਨਾਲ ਮਿਲ ਕੇ ਪ੍ਰਮਾਤਮਾ ਦੀ ਸਿਫਤ ਸਲਾਹ ਦੀ ਹੋਲੀ ਹੈ। ਇਸ ਤਰ੍ਹਾਂ ਵਾਹਿਗੁਰੂ ਦੇ ਪ੍ਰੇਮ ਦਾ ਸੂਹਾ ਲਾਲ ਰੰਗ ਮੈਨੂੰ ਚੜ੍ਹ ਗਿਆ ਹੈ :-

**ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥**
**ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥**

ਮੇਰੇ ਮਨ 'ਚ ਬਹੁਤ ਹੀ ਸੋਹਣਾ ਖਿੜਾਓ ਆ ਗਿਆ ਹੈ। ਦੁੱਖ ਸੁੱਖ ਹੁਣ ਮੈਨੂੰ ਨਹੀਂ ਪੋਂਹਦੇ, ਮੇਰੇ ਲਈ ਹਰ ਰੁੱਤ ਬਸੰਤ ਬਣ ਗਈ ਹੈ :-

**ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥**
**ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥**

ਪ੍ਰਭੂ ਦੀ ਸਿਫਤ-ਸਲਾਹ (ਨਾਮ ਸਿਮਰਨ) ਕਰਨ ਨਾਲ ਮਾਨੋ ਮੇਰੇ ਅੰਤਰ-ਆਤਮੇ ਪਾਰਜਾਤ ਬਿਰਖ (ਮੰਨਿਆ ਜਾਂਦਾ ਸਵਰਗੀ ਬ੍ਰਿਛ) ਜੋ ਸਾਰੀਆਂ ਕਾਮਨਾਵਾਂ ਪੂਰੀਆਂ ਕਰਦਾ ਹੈ, ਉੱਗ ਪਿਆ ਹੈ। ਭਾਂਤ ਭਾਂਤ ਦੇ ਫੁੱਲ ਫਲ ਉਸਨੂੰ ਲੱਗ ਆਏ ਹਨ। ਇਸ ਤਰ੍ਹਾਂ ਮੇਰਾ ਮਨ ਤ੍ਰਿਪਤ ਹੋ ਗਿਆ ਹੈ। ਹਰਿ ਹਰਿ ਧਿਆਉਣ ਨਾਲ ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ ਅਤੇ ਮੈਨੂੰ ਸੰਤੁਸ਼ਟੀ ਹੋ ਗਈ ਹੈ । ਉਪਰੋਕਤ ਸ਼ਬਦ ਦੀ ਭਾਵਨਾ ਵਾਲਾ ਹੀ ਇਕ ਸ਼ਬਦ ਭਗਤ ਰਾਮਾਨੰਦ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੧੧੯੫ ਤੇ ਦਰਜ ਹੈ :-

**ਰਾਮਾਨੰਦ ਜੀ ਘਰੁ ੧ ੴ ਸਤਿਗੁਰ ਪ੍ਰਸਾਦਿ ॥ ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥ ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥ ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥ ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥੩॥੧॥**

ਆਪ ਆਖਦੇ ਹਨ ਕਿ ਜਦੋਂ ਸਤਿਗੁਰੂ ਜੀ ਨੇ ਮੇਰੇ ਤੇ ਬਖਸ਼ਿਸ਼ ਕੀਤੀ ਮੈਂ ਉਸ ਦੇ ਪ੍ਰੇਮ ਭਾਵ ਵਿੱਚ ਰੰਗਿਆ ਗਿਆ, ਮੇਰੇ ਅੰਦਰ ਹੀ ਹੋਲੀ ਬਣ ਗਈ ਹੈ। ਮੇਰੇ ਸਾਰੇ ਹੀ ਵਹਿਮ ਭਰਮ ਮਿੱਟ ਗਏ ਅਤੇ ਕਰਮ ਕਾਂਡ ਤੋਂ ਛੁਟਕਾਰਾ ਮਿਲ ਗਿਆ, ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਹੁਣ ਮੈਂ ਦੇਵੀ ਦੇਵਤਿਆਂ ਦੀ ਪੂਜਾ ਛੱਡ ਕੇ, ਮੂਰਤੀ ਪੂਜਾ ਦਾ ਤਿਆਗ ਕਰਕੇ ਇੱਕ ਅਕਾਲ ਪੁਰਖ ਦਾ ਸਿਮਰਨ ਕਰਦਾ ਹਾਂ ਜੋ ਕਿ ਹਰ ਥਾਂ ਤੇ ਰੱਮਿਆ (ਰਾਮ) ਹੋਇਆ ਹੈ। ਗੁਰੂ ਦੇ ਸ਼ਬਦ ਦੀ ਅਰਾਧਨਾ ਨੇ ਮੇਰੇ ਸਾਰੇ ਪਾਪ ਕਰਮ ਧੋ ਦਿੱਤੇ ਹਨ ਅਤੇ ਮੈਂ ਹੁਣ 'ਮਨ ਮੰਦਰ' ਨੂੰ ਛੱਡ ਕੇ ਹੋਰ ਕਿਸੇ ਥਾਂ ਤੇ ਪੂਜਾ ਕਰਨ ਨਹੀਂ ਜਾਂਦਾ। ਜਦੋਂ ਦਾ ਮੇਰੇ ਮਨ ਵਿੱਚ ਗੁਰੂ ਦਾ ਸ਼ਬਦ ਵੱਸਿਆ ਹੈ ਉਦੋਂ ਤੋਂ ਮੈਨੂੰ ਆਤਮਿਕ ਅਡੋਲ ਅਵਸਥਾ ਮਿਲ ਗਈ ਹੈ ਅਤੇ ਮੇਰੇ ਚਿੱਤ ਵਿੱਚ ਖੁਸ਼ੀਆਂ ਹੀ ਖੁਸ਼ੀਆਂ ਪ੍ਰਾਪਤ ਹੋ ਗਈਆਂ ਹਨ, ਬਸੰਤ ਰੁੱਤ ਵਾਲੀ ਬਹਾਰ ਆ ਗਈ ਹੈ ਅਤੇ ਹੁਣ ਬਾਹਰੀ ਪੂਜਾ ਕਰਨ ਨੂੰ ਮੇਰਾ ਚਿੱਤ ਨਹੀਂ ਕਰਦਾ, ਮਨ ਇਸ ਬਾਹਰੀ ਕਰਮ ਕਾਂਡੀ ਪੂਜਾ ਕਰਨ ਤੋਂ ਅਸਮਰਥ ਹੋ ਗਿਆ ਹੈ, ਮਾਨੋ ਇਹ ਕੁਝ ਕਰਨ ਲਈ ਲੂਲਾ ਲੰਗੜਾ ਹੋ ਗਿਆ ਹੈ। ਪਰ ਇਹ ਸਭ ਕੁਝ ਗੁਰੂ ਦੀ ਬਖਸ਼ਿਸ਼ ਦੁਆਰਾ ਵਾਪਰਿਆ ਹੈ। -0-0-0-

## 'ਗੁਰਬਾਣੀ ਚਾਨਣੁ" ਵਜੀਫਾ

ਹਰ ਸਾਲ ਵਾਂਗੂ, ਇਸ ਸਾਲ 2020-21 ਵਿੱਚ ਵੀ ਲੋੜਵੰਦ ਗਰੀਬਾਂ ਤੇ ਖਾਸ ਕਰਕੇ ਵਿਧਵਾਵਾਂ ਦੇ ਬੱਚਿਆਂ (ਕਲਾਸ 6ਵੀਂ ਤੋਂ 12ਵੀਂ ਤੱਕ) ਲਈ ਸੰਸਥਾ 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਵੱਲੋਂ ਵਜੀਫੇ ਦਿੱਤੇ ਜਾਣਗੇ।

ਲੋੜਵੰਦ ਬੱਚੇ ਦੀ ਕਲਾਸ, ਮਹੀਨਾਵਾਰੀ ਫੀਸ, ਕਿਤਾਬਾਂ ਤੇ ਵਰਦੀ ਆਦਿ ਦੇ ਖਰਚੇ ਬਾਰੇ ਲਿਖ ਕੇ ਸੰਸਥਾ ਦੇ ਪਤੇ

**'ਗੁਰਬਾਣੀ ਇਸੁ ਜਗ ਮਹਿ ਚਾਨਣੁ' ਪ੍ਰਚਾਰ ਤੇ ਪ੍ਰਸਾਰ ਸੰਸਥਾ,**

**ਭਵਨ ਨੰ.6, ਫੇਜ 3-ਏ, ਐਸ.ਏ.ਐਸ.ਨਗਰ (ਮੋਹਾਲੀ) 160059**

ਤੇ ਭੇਜੋ ਜੀ ਜਾਂ ਸੰਪਰਕ ਕਰੋ। ਤਾਂ ਜੋ ਆਪ ਨੂੰ ਪੂਰੀ ਜਾਣਕਾਰੀ ਲਈ ਫਾਰਮ ਭੇਜਿਆ ਜਾ ਸਕੇ। ਇਹ ਫਾਰਮ ਆਪ ਸੰਸਥਾ ਦੇ ਦਫ਼ਤਰ ਤੋਂ ਵੀ ਲੈ ਸਕਦੇ ਹੈ।

ਬੇਨਤੀ ਹੈ ਕਿ ਦਾਨੀ ਸੱਜਨ ਵੀ ਇਸ ਨੇਕ ਕੰਮ ਵਿੱਚ ਆਪਣਾ ਹਿੱਸਾ ਪਾਉਣ ਦੀ ਬੇਨਤੀ ਕੀਤੀ ਜਾਂਦੀ ਹੈ।

-ਸ.ਹਰੀ ਸਿੰਘ (ਕੁਵੈਤ ਵਾਲੇ)

**Email : harisingh307@gmail.co, M.No. 98140-07847**

# ਤੂੰ ਸਾਝਾ ਸਾਹਿਬੁ ਬਾਪੁ ਹਮਾਰਾ

-ਸ.ਹਰੀ ਸਿੰਘ (ਕੁਵੈਤ ਵਾਲੇ), ਮੋਬਾਇਲ : ੯੮੧੪੦-੦੭੮੪੭

ਪਰਮਾਤਮਾ ਸਭ ਦਾ ਸਾਂਝਾ ਹੈ ਤੇ ਉਸ ਦੀਆਂ ਸਭ ਬਖਸ਼ੀਆਂ ਹੋਈਆਂ ਦਾਤਾਂ ਵੀ ਸਾਂਝੀਆਂ ਹਨ। ਉੱਨਤੀ ਕਰਨ ਵਾਸਤੇ ਸਭ ਲਈ ਮੌਕੇ ਵੀ ਇਕੋ ਜਿਹੇ ਸਾਂਝੇ ਹਨ। ਕਿਸੇ ਨਾਲ ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ ਹੈ :-

ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥ (ਅੰਗ-੯੭)

ਪਰ ਉਪਰਲੀ ਗੱਲ ਸਾਡੀ ਸਮਝ ਵਿੱਚ ਨਹੀਂ ਆਉਂਦੀ। ਅਸੀਂ ਆਮ ਵੇਖਦੇ ਹਾਂ ਕਿ ਇੱਕ ਬੱਚਾ ਜੰਮਦਾ ਹੀ ਅੰਨ੍ਹਾਂ ਜਾਂ ਲੂਲਾ ਹੈ ਤੇ ਦੂਸਰੇ ਪਾਸੇ ਇੱਕ ਜੰਮਦਾ ਹੀ ਬਹੁਤ ਚੰਗੀ ਸਿਹਤ ਵਾਲਾ ਹੁੰਦਾ ਹੈ।ਇਕ ਜੰਮਦਾ ਹੀ ਠੂਠਾ ਲੈ ਕੇ ਸਾਰੀ ਉਮਰ ਦਰ ਦਰ ਤੇ ਮੰਗਦਾ ਰਹਿੰਦਾ ਹੈ ਤੇ ਐਸੇ ਹਾਲਤਾਂ ਵਿੱਚ ਹੀ ਜੀਵਨ ਸਮਾਪਤ ਹੋ ਜਾਂਦਾ ਹੈ। ਇਸ ਦੇ ਉਲਟ, ਇੱਕ ਜੰਮਦਾ ਹੀ ਸੋਨੇ ਦੇ ਚਮਚੇ ਨਾਲ ਖਾਂਦਾ ਹੈ ਜਗਤ ਦੀਆਂ ਸਾਰੀਆਂ ਖੁਸ਼ੀਆਂ ਤੇ ਹੋਰ ਪਦਾਰਥ ਨਸੀਬ ਹੋ ਜਾਂਦੇ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇ ਮੌਕੇ ਸਾਂਝੇ ਹਨ, ਉਹ ਬਾਪ ਵੀ ਸਭ ਦਾ ਸਾਂਝਾ ਹੈ ਤੇ ਸਭ ਨੂੰ ਇਕੋ ਨਜ਼ਰ ਨਾਲ ਵੇਖਦਾ ਹੈ ਤਾਂ ਫਿਰ ਇਹ ਵਿਤਕ੍ਰਰਾ ਕਿਉਂ ਹੋ ਰਿਹਾ ਹੈ ? ਜੇ ਪਰਮਾਤਮਾ ਦੇ ਦਰ ਤੇ ਵੀ ਐਸਾ ਹੋ ਰਿਹਾ ਹੈ ਤਾਂ ਫਿਰ ਕਿਥੋਂ ਇਨਸਾਫ ਦੀ ਆਸ ਹੋ ਸਕਦੀ ਹੈ ? ਇਹ ਸਾਡੀ ਸੋਚ ਹੈ।

ਪਰ ਗੁਰਬਾਣੀ ਦਾਂ ਉਪਦੇਸ਼, ਹੁਕਮ ਜਾਂ ਨਿਯਮ ਕਦੇ ਵੀ ਗਲਤ ਨਹੀਂ ਹੋ ਸਕਦਾ; ਜ਼ਰੂਰ ਕਿਤੇ ਸਾਡੀ ਸਮਝ ਵਿੱਚ ਹੀ ਕਮੀ ਹੈ। ਆਉ ਇਸ ਬਾਰੇ ਜਰਾ ਵਿਚਾਰ ਕਰੀਏ। ਜੇ ਵੇਖੀਏ ਤਾਂ ਇਸ ਬਾਰੇ ਇਸਲਾਮ ਜਾਂ ਈਸਾਈਅਤ ਕੋਈ ਰੋਸ਼ਨੀ ਨਹੀਂ ਪਾ ਸਕਦੀ ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਕੇਵਲ ਜੋ ਅਸੀਂ ਇਹ ਜੀਵਨ ਬਤੀਤ ਕਰ ਰਹੇ ਹਾਂ, ਬਸ ਇਹੋ ਹੀ ਹੈ। ਜੀਵਨ ਇਕ ਸਿਧੀ ਲਾਈਨ ਵਾਂਗੂ ਹੈ। ਉਨ੍ਹਾਂ ਲਈ ਨਾ ਕੋਈ ਪਿਛੇ ਜਨਮ ਸੀ ਤੇ ਨਾ ਹੀ ਅੱਗੇ ਜਨਮ ਹੋਵੇਗਾ। ਪਰ ਸਾਡੇ ਦੇਸ਼ ਦੇ ਸਾਰੇ ਧਰਮ ਪੁਨਰ ਜਨਮ ਵਿੱਚ ਵਿਸ਼ਵਾਸ ਰੱਖਦੇ ਹਨ ਤੇ ਇਹ ਮੰਨਦੇ ਹਨ ਕਿ ਸਾਡਾ ਜੀਵਨ ਇਤਨਾ ਹੀ ਨਹੀਂ, ਜਿਨਾ ਅਸੀਂ ਵੇਖ ਰਹੇ ਹਾਂ। ਇਹ ਪਿਛੋਂ ਚਲਦਾ ਆ ਰਿਹਾ ਹੈ ਤੇ ਇਸੇ ਤਰ੍ਹਾਂ ਅੱਗੇ ਚਲਦਾ ਜਾਵੇਗਾ। ਇਸ ਬਾਰੇ ਗੁਰਬਾਣੀ ਦਾ ਫੈਸਲਾ ਹੈ ਕਿ ਅਸੀਂ ਪਤਾ ਨਹੀਂ ਕਿੰਨਿਆਂ ਜਨਮਾਂ ਤੋਂ

ਭਟਕਦੇ ਆ ਰਹੇ ਹਾਂ ਤੇ ਕਿੰਨਿਆਂ ਵਿੱਚ ਅਜੇ ਹੋਰ ਜਾਣਾ ਹੈ। ਚੁਰਾਸੀ ਲੱਖ ਜੋਨ ਕਰਕੇ, ਮਨੀ ਗਈ ਹੈ। ਜਿਵੇਂ :-

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥**(ਅੰਗ-੧੭੬)

ਭਾਈ ਗੁਰਦਾਸ ਜੀ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ :-

**ਚਉਰਾਸੀਹ ਲਖ ਜੋਨਿ ਵਿਚਿ ਉਤਮ ਜਨਮੁ ਸੁ ਮਾਣਸਿ ਦੇਹੀ ।**
**ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭਿ ਬੋਲਣਿ ਬਚਨ ਸਨੇਹੀ ।**

ਜੇ ਗਹੁ ਨਾਲ ਵਿਚਾਰੀਏ ਤਾਂ ਪਸ਼ੂ ਤੇ ਜਾਨਵਰ ਹਨ, ਜੋ ਵਿਚਾਰੇ ਲਾਚਾਰ ਹਨ ਤੇ ਨਾ ਹੀ ਉਨ੍ਹਾਂ ਵਿੱਚ ਸੋਚਣ ਸ਼ਕਤੀ ਹੈ ਪਰ ਪਰਮਾਤਮਾ ਨੇ ਮਨੁੱਖ ਨੂੰ ਕਿਸੇ ਹੱਦ ਤੱਕ ਆਪਣੀ ਆਜ਼ਾਦੀ ਨਾਲ ਜੀਵਨ ਬਤੀਤ ਕਰਨ ਦੀ ਖੁਲ੍ਹ ਦਿੱਤੀ ਹੈ। ਪਰ ਸੋਚਣ ਲਈ ਨਾਲ ਬੁੱਧੀ ਵੀ ਦਿੱਤੀ ਹੈ। ਮਨੁੱਖ ਤੁਰਨ ਵੇਲੇ ਤੂੰ ਚਾਹੇ ਤਾਂ ਖੱਬਾ ਜਾਂ ਸੱਜਾ ਪੈਰ ਪੁਟ ਸਕਦਾ ਹੈ, ਇਹ ਤੇਰੀ ਮਰਜ਼ੀ ਹੋ ਸਕਦੀ ਹੈ ਪਰ ਜੇ ਦੋਨੋ ਪੈਰ ਇਕੱਠੇ ਚੁਕੇ ਤਾਂ ਜ਼ਰੂਰ ਗਿਰ ਜਾਵੇਗਾ। ਇਸੇ ਤਰ੍ਹਾਂ ਮਨੁੱਖ ਕੋਈ ਹੋਰ ਚੋਣ ਕਰ ਸਕਦਾ ਹੈ ਪਰ ਜਦ ਇੱਕ ਵਾਰੀ ਚੋਣ ਹੋ ਗਈ ਤਾਂ ਲਾਜ਼ਮੀ ਉਸ ਦਾ ਫਲ, ਉਸ ਚੋਣ ਅਨੁਸਾਰ ਭੋਗਣਾ ਹੋਵੇਗਾ, ਉੱਥੇ ਫਿਰ ਨਾਲ ਸਾਡੀ ਮਰਜ਼ੀ ਨਹੀਂ ਚਲ ਸਕਦੀ। ਪਰਮਾਤਮਾ ਨੇ ਸਾਨੂੰ ਦੋਹਰੀ ਆਜ਼ਾਦੀ ਨਹੀਂ ਦਿੱਤੀ ਕਿ ਅਸੀਂ ਬੀਜ ਜੋ ਵੀ ਚਾਹੀਏ ਬੀਜ ਲਈਏ ਤੇ ਫਿਰ ਫਸਲ ਵੀ ਸਾਡੀ ਮਰਜ਼ੀ ਦੀ ਹੋ ਜਾਵੇ। ਜਿਵੇਂ ਕਿੱਕਰਾਂ ਦਾ ਬੀਜ ਬੀਜ ਕੇ ਹੁਣ ਆਸ ਕਰੀਏ ਕਿ ਇਸ ਦਰਖਤ ਨੂੰ ਸੇਬ ਲੱਗਣ। ਐਸਾ ਹਰਗਿੰਜ਼ ਨਹੀਂ ਹੋ ਸਕਦਾ। ਅਸੀਂ ਅੰਗੂਰਾਂ ਤੋਂ ਰਸ ਵੀ ਕੱਢ ਸਕਦੇ ਹਾਂ ਤੇ ਇਨ੍ਹਾਂ ਦੀ ਸ਼ਰਾਬ ਵੀ ਬਣਾ ਸਕਦੇ ਹਾਂ। ਜਦ ਸ਼ਰਾਬ ਕੱਢ ਕੇ ਪੀ ਲਈ ਤਾਂ ਨਸ਼ਾ ਤਾਂ ਜ਼ਰੂਰ ਚੜੇਗਾ। ਜੇ ਅਸੀਂ ਹੁਣ ਕਹੀਏ ਕਿ ਸਾਨੂੰ ਨਸ਼ਾ ਨਾ ਚੜੇ, ਇਹ ਨਹੀਂ ਹੋ ਸਕਦਾ। ਬਿਖ ਬੀਜ ਕੇ ਅੰਮ੍ਰਿਤ ਦੀ ਆਸ ਰਖਣੀ ਬੇਵਕੂਫੀ ਹੈ :-

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥** (ਅੰਗ-੪੭੪)

ਇਸੇ ਤਰ੍ਹਾਂ ਬਾਬਾ ਫਰੀਦ ਜੀ ਵੀ ਸਾਨੂੰ ਸਮਝਾਉਂਦੇ ਹਨ :-

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥** (ਅੰਗ-੧੩੭੯)

ਇਹ ਠੀਕ ਹੈ ਕਿ ਬੀਜ ਬੀਜਣ ਤੇ ਫਸਲ ਆਉਣ ਤੱਕ ਸਮਾਂ ਲੱਗਦਾ ਹੈ ਪਰ ਯਾਦ

ਰਹੇ ਕਿ ਕੁਦਰਤ ਬੀਜ ਲੈ ਕੇ, ਉਸ ਅਨੁਸਾਰ ਫਲ ਦੇਣਾ ਕਦੇ ਨਹੀਂ ਭੁਲਦੀ। ਜੇ ਕਿਸੇ ਘਰ ਵਿੱਚ, ਕੋਈ ਅਪਾਹਜ ਪੈਦਾ ਹੋ ਗਿਆ ਹੈ ਤਾਂ ਇਸ ਪਿਛੇ ਉਸ ਦਾ ਆਪਣਾ ਹੀ ਕੋਈ ਦੋਸ਼ ਹੈ। ਪਿਛਲੇ ਜਨਮ ਦੇ ਭੈੜੇ ਕਰਮ ਦਾ ਕੋਈ ਐਸਾ ਬੀਜ ਹੈ, ਜਿਸ ਦੀ ਐਸੀ ਭੈੜੀ ਫਸਲ ਹੁਣ ਵੱਢਣੀ ਪੈ ਰਹੀ ਹੈ। ਅਸੀਂ ਵੇਖਦੇ ਹਾਂ ਕਿ ਕਈ ਅਮੀਰ ਕੰਗਾਲਾਂ ਨਾਲੋਂ ਵੀ ਭੈੜੇ ਜੀਵਨ ਬਤੀਤ ਕਰਦੇ ਹਨ। ਸਭ ਕੁਝ ਪਾਸ ਹੈ ਪਰ ਫਿਰ ਵੀ ਦਿਲ ਨਹੀਂ ਹੈ, ਕਿਸੇ ਨੂੰ ਇੱਕ ਪੈਸਾ ਦਾਨ ਨਹੀਂ ਕਰ ਸਕਦੇ। ਸੱਪ ਵਾਂਗੂ ਮਾਇਆ ਉਪਰ ਬੈਠੇ ਹਨ। ਆਪਣੇ ਕਿਸੇ ਪੂਰਵਲੇ ਕਰਮ ਕਰਕੇ ਨਾ ਆਪ ਉਸ ਮਾਇਆ ਦਾ ਲਾਭ ਉਠਾ ਰਹੇ ਹਨ ਤੇ ਨਾ ਹੀ ਕਿਸੇ ਹੋਰ ਨੂੰ ਲਾਭ ਪਹੁੰਚਾ ਰਹੇ ਹਨ। ਅੱਗੇ ਚਲ ਕੇ ਜਦ ਇਹ ਬੀਜ ਫੁਟੇਗਾ ਤਾਂ ਕੰਗਾਲਾਂ ਵਾਲਾ ਜੀਵਨ ਜ਼ਰੂਰ ਮਿਲੇਗਾ। ਦੂਸਰੇ ਕਈ ਗਰੀਬ ਹੁੰਦੇ ਹੋਏ ਵੀ ਦਿਲ ਦੇ ਸ਼ਹਿਨਸ਼ਾਹ ਹੁੰਦੇ ਹਨ। ਪਾਸ ਭਾਵੇਂ ਕੁਝ ਨਹੀਂ ਪਰ ਦਿਲ ਬਹੁਤ ਵੱਡਾ ਹੈ। ਦਾਨ ਦਿੰਦੇ ਸਮੇਂ ਦਿਲ ਦੀ ਭਾਵਨਾ ਵੇਖੀ ਜਾਂਦੀ ਹੈ, ਇਹ ਨਹੀਂ ਵੇਖਿਆ ਜਾਂਦਾ ਕਿ ਉਹ ਕੀ ਤੇ ਕਿੰਨੀ ਵਡਮੁੱਲੀ ਵੀਜ਼ ਦਾਨ ਕਰ ਰਿਹਾ ਹੈ? ਇਕ ਗਰੀਬ ਦੀ ਦਸਾਂ ਨਹੁੰਆਂ ਦੀ ਕਮਾਈ ਵਿਚੋਂ ਇੱਕ ਰੁਪਿਆ ਖੁਸ਼ੀ ਨਾਲ ਦਾਨ ਕੀਤਾ, ਕਿਸੇ ਲਖਪਤੀ ਦੇ ਹਜ਼ਾਰਾਂ ਰੁਪਏ ਦਾਨ ਕਰਨ ਨਾਲੋ ਕਿਸੇ ਜਿਆਦਾ ਮਹਾਨਤਾ ਰੱਖਦਾ ਹੈ। ਜਿਵੇਂ ਭਾਈ ਗੁਰਦਾਸ ਜੀ ਹਾਮੀ ਭਰਦੇ ਹਨ :-

ਭਾਵਨੀ ਭਗਤਿ ਭਾਇ ਕੋਡੀ ਅਗ੍ਰ ਭਾਗ ਰਾਖੈ ।
ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ । (ਕਬਿੱਤ ੧੧੧)

ਇਨ੍ਹਾਂ ਛੋਟੀਆਂ ਛੋਟੀਆਂ ਗੱਲਾਂ ਨੂੰ ਮਾਮੂਲੀ ਨਾ ਸਮਝੋ। ਮੰਗਤੇ ਸ਼ਹਿਨਸ਼ਾਹ ਤੇ ਸ਼ਹਿਨਸ਼ਾਹ ਮੰਗਤੇ ਸਾਬਤ ਹੁੰਦੇ ਹਨ। ਕਹਿੰਦੇ ਹਨ ਕਿ ਇੱਕ ਮੰਗਤਾ ਇੱਕ ਮੁਹੱਲੇ ਦੀ ਗਲੀ ਵਿਚੋਂ ਲੰਘਦਾ ਹੋਇਆ, ਬਾਰ-ਬਾਰ ਆਵਾਜ਼ ਦੇ ਰਿਹਾ ਹੈ ਕਿ ਉਹ ਦੋ ਦਿਨਾਂ ਦਾ ਭੁੱਖਾ ਹੈ, ਕੋਈ ਮਿਹਰਬਾਨ ਦੋ ਰੋਟੀਆਂ ਦੇ ਦੇਵੇ। ਇੱਕ ਘਰ ਦੇ ਬੂਹੇ ਉਪਰ ਦਸਤਕ ਦਿੱਤੀ। ਅੰਦਰੋਂ ਇੱਕ ਅਮੀਰ, ਲੱਖਾਂ ਦਾ ਹਿਸਾਬ ਕਰ ਰਿਹਾ ਹੈ, ਬੋਲਿਆ ਕਿ ਇਥੇ ਕੋਈ ਰੋਟੀ ਨਹੀਂ। ਮੰਗਤੇ ਨੇ ਫੇਰ ਬੇਨਤੀ ਕੀਤੀ, ਜੇ ਰੋਟੀ ਨਹੀਂ ਤਾਂ ਕੋਈ ਕਪੜਾ ਪੈਸਾ ਹੀ ਦੇ ਦੇਵੋ। ਅੱਗੋਂ ਅਮੀਰ ਫਿਰ ਗੁੱਸੇ ਨਾਲ ਬੋਲਦਾ ਹੈ ਕਿ ਇੱਥੇ ਕੁਝ ਵੀ ਨਹੀਂ, ਅੱਗੇ ਜਾ। ਮੰਗਤਾ ਸੁਣ ਕੇ ਹੈਰਾਨ ਹੋਇਆ ਕਿ ਜੇ ਤੁਹਾਡੇ ਪਾਸ ਕੁਝ ਵੀ ਨਹੀਂ ਤਾਂ ਆ ਮੇਰਾ ਸਾਥੀ ਬਣ ਜਾ, ਜੋ ਮੰਗਾਂਗੇ, ਅੱਧਾ ਤੈਨੂੰ ਦੇ ਦੇਵਾਂਗਾ। ਇਹ ਅਮੀਰ, ਸਭ ਕੁਝ ਪਾਸ ਹੁੰਦੇ ਹੋਏ ਅਗਲੇ ਜਨਮ ਲਈ ਗਰੀਬੀ ਭੋਗਣ ਦੀ ਤਿਆਰੀ ਕਰ ਰਿਹਾ ਹੈ ਜਦ ਕਿ ਮੰਗਤਾ ਅਮੀਰ ਦੀ। ਅਸੀਂ ਜੋ ਵੀ ਚੰਗਾ ਜਾਂ ਮਾੜਾ ਜੀਵਨ ਬਤੀਤ ਕਰ ਰਹੇ ਹਾਂ, ਇਹ ਸਾਡੇ ਪਿਛਲੇ ਜਨਮ

ਦੇ ਚੰਗੇ ਜਾਂ ਮਾੜੇ ਕਰਮਾਂ ਦੇ ਸੰਸਕਾਰਾਂ ਦਾ ਫਲ ਹੈ ਅਤੇ ਜੋ ਹੁਣ ਕਰਮ ਕਰ ਰਹੇ ਹਾਂ ਉਨ੍ਹਾਂ ਦਾ ਫਲ ਅਗਲੇ ਜਨਮ ਵਿੱਚ ਮਿਲੇਗਾ। ਜੋ ਪਿਛਲੇ ਜਨਮ ਜਾਂ ਅਤੀਤ ਵਿੱਚ ਕਰਕੇ ਆਏ ਹਾਂ, ਉਸ ਦਾ ਫਲ ਹੁਣ ਵਰਤਮਾਨ ਵਿੱਚ ਮਿਲ ਰਿਹਾ ਹੈ। ਇਸੇ ਤਰ੍ਹਾਂ ਇਸ ਜਨਮ ਜਾਂ ਇਹ ਵਰਤਮਾਨ ਅਗਲੇ ਜਨਮ ਜਾਂ ਭੂਤਕਾਲ ਦੀ ਤਿਆਰੀ ਲਈ ਬਤੀਤ ਹੋ ਰਿਹਾ ਹੈ।

ਕਹਿੰਦੇ ਹਨ ਕਿ ਇੱਕ ਵਾਰੀ ਰਾਜਾ ਬਿਕ੍ਰਮਾਜੀਤ ਨੂੰ ਇਹ ਜਾਨਣ ਦਾ ਖਿਆਲ ਆਇਆ ਕਿ ਉਸ ਨੂੰ ਏਨਾਂ ਵੱਡਾ ਰਾਜ ਪਿਛਲੇ ਜਨਮ ਦੇ ਕਿਹੜੇ ਪੁੰਨ ਕਰਮ ਕਰਕੇ ਨਸੀਬ ਹੋਇਆ ਹੈ। ਰਾਜੇ ਨੂੰ ਜੋਤਸ਼ੀ ਰਾਹੀਂ ਗਿਆਨ ਹੋਇਆ ਕਿ ਪਿਛਲੇ ਜਨਮ ਵਿੱਚ ਉਹ ਤੇ ਉਸਦੇ ਤਿੰਨ ਸਾਥੀ ਇਕੱਠੇ ਤਪੱਸਿਆ ਕਰਦੇ ਸਨ। ਹਰ ਇੱਕ ਨੂੰ ਹਰ ਰੋਜ਼ ਦੋ ਦੋ ਪ੍ਰਸ਼ਾਦੇ ਛਕਣ ਨੂੰ ਮਿਲਦੇ ਹਨ। ਇਕ ਦਿਨ ਪਰਮਾਤਮਾ ਨੇ ਉਨ੍ਹਾਂ ਦੀ ਪ੍ਰੀਖਿਆ ਲੈਣੀ ਚਾਹੀ। ਜਦ ਉਹ ਲੰਗਰ ਛਕਣ ਲੱਗੇ ਤਾਂ ਪਰਮਾਤਮਾ ਇੱਕ ਭਿਖਾਰੀ ਦੇ ਭੇਸ ਵਿੱਚ ਉਨ੍ਹਾਂ ਪਾਸ ਆ ਕੇ ਕਹਿਣ ਲੱਗਾ ਕਿ ਉਹ ਕਈ ਦਿਨਾਂ ਦਾ ਭੁੱਖਾ ਹੈ। ਤਿੰਨਾਂ ਸਾਥੀਆਂ ਨੇ ਆਪਣੇ ਪ੍ਰਸ਼ਾਦਿਆਂ ਵਿਚੋਂ ਕਿਸੇ ਨੇ ਅੱਧਾ ਤੇ ਕਿਸੇ ਨੇ ਇਕ ਪੂਰਾ ਪ੍ਰਸ਼ਾਦਾ ਦੇ ਦਿੱਤਾ ਪਰ ਭਿਖਾਰੀ ਦੀ ਤਸੱਲੀ ਨਾ ਹੋਈ। ਉਸ ਨੇ ਫਿਰ ਬੇਨਤੀ ਕੀਤੀ ਪਰ ਤਿੰਨਾਂ ਸਾਥੀਆਂ ਨੇ ਜਵਾਬ ਦੇ ਦਿੱਤਾ ਤੇ ਹਾਰ ਕੇ ਫਿਰ ਉਹ ਬਿਕ੍ਰਮਾਜੀਤ ਪਾਸ ਆਇਆ ਤੇ ਉਸ ਨੇ ਆਪਣੇ ਦੋਨੋਂ ਪ੍ਰਸ਼ਾਦੇ ਖੁਸ਼ੀਂ ਨਾਲ ਦੇ ਦਿੱਤੇ ਤੇ ਆਪ ਭੁੱਖਾ ਰਿਹਾ। ਇਸ ਲਈ ਪਰਮਾਤਮਾ ਨੇ

ਉਸ ਦੇ ਇਸ ਤਿਆਗ ਦੇ ਬਦਲੇ ਇਸ ਜਨਮ ਵਿੱਚ ਐਡਾ ਵੱਡਾ ਰਾਜ ਦੇ ਦਿੱਤਾ।

ਇਨ੍ਹਾਂ ਸਾਰੀਆਂ ਦਿੱਤੀਆਂ ਗਈਆਂ ਉਦਾਹਰਣਾਂ ਇਹ ਸਾਬਤ ਕਰਦੀਆਂ ਹਨ ਜੋ ਕੁੱਝ ਮਨੁੱਖ ਇਸ ਜਨਮ ਵਿੱਚ ਬੀਜਦਾ ਹੈ, ਉਸ ਦਾ ਫਲ ਉਸ ਨੂੰ ਜ਼ਰੂਰ ਭੋਗਣਾ ਪਵੇਗਾ ਜਿਵੇਂ ਕਿ ਰਾਜ ਜਨਮੇਜਾ ਦੀ ਉਦਾਹਰਣ ਗੁਰੂ ਜੀ ਦਿੰਦੇ ਹੋਏ ਕਹਿੰਦੇ ਹਨ ਕਿ :

**ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥** (ਅੰਗ-੯੫੪)

ਇਸ ਲਈ ਹੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿੱਚ ਕਹਿੰਦੇ ਹਨ :

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥** (ਅੰਗ-੪੭੪)

ਸਿੱਟਾ ਇਹ ਨਿਕਲਦਾ ਹੈ ਕਿ ਜੋ ਕੁੱਝ ਵੀ ਅਸੀਂ ਇਸ ਜਨਮ ਵਿੱਚ ਦੁੱਖ ਸੁੱਖ ਭੋਗ ਰਹੇ ਹਾਂ, ਉਹ ਸਾਡੇ ਪਿਛਲੇ ਜਨਮਾਂ ਦੀ ਕੀਤੀ ਹੋਈ ਕਮਾਈ ਉੱਪਰ ਹੀ ਨਿਰਭਰ ਕਰਦਾ ਹੈ। ਇਸ ਇਸ ਜਨਮ ਵਿੱਚ ਚੰਗੇ ਕਰਮ ਕਰੀਏ ਤਾਂ ਜੋ ਸਾਨੂੰ ਅੱਗੇ ਨੂੰ ਕਸ਼ਟ ਨਾ ਸਹਿਣੇ ਪੈਣ।

-੦-੦-੦-

# ਗਿਆਨ ਅੰਜਨ ਗੁਰਿ ਦੀਆ

-ਪ੍ਰਿੰਸੀਪਲ ਜੋਗਿੰਦਰ ਸਿੰਘ, ਮੋ : 90506-80370

ਗਿਆਨ ਪ੍ਰਕਾਸ਼ ਹੈ, ਰੌਸ਼ਨੀ ਹੈ, ਉਜਾਲਾ ਹੈ, ਸਵੇਰਾ ਹੈ ਅਤੇ ਜੀਵਨ-ਜਾਂਚ ਪੱਖੋਂ ਕੁਰਾਹੇ ਪਇਆਂ ਲਈ ਅਤੇ ਜਾਂ ਫਿਰ ਜੀਵਨ-ਆਦਰਸ਼ਾਂ ਪੱਖੋਂ ਭੁੱਲੇ ਭਟਕਿਆਂ ਲਈ, ਇੱਕ ਉਪਯੋਗੀ ਰਾਹ ਦਸੇਰਾ ਹੈ।

ਗਿਆਨ ਦਿਲ-ਦਿਮਾਗ ਨੂੰ ਵਿਕਸਿਤ ਅਤੇ ਨੂਰੋ ਨੂਰ ਕਰਨ ਲਈ ਇੱਕ ਅਲੌਕਿਕ ਜੋਤੀ ਹੈ। ਇਹ ਇੱਕ ਅਜਿਹੀ ਅਨਮੋਲ ਪੂੰਜੀ ਜਾਂ ਫਿਰ ਲਾਜਵਾਬ ਨਿਧੀ ਏ, ਜਿਸ ਨੂੰ ਨਾ ਚੋਰਾਂ ਦਾ ਡਰ, ਨਾ ਡਾਕੂਆਂ ਦਾ ਭੈਅ, ਨਾ ਖੁੱਸ ਜਾਣ ਦਾ ਤੌਖਲਾ ਅਤੇ ਨਾ ਗੁੰਮ ਹੋਣ ਦਾ ਸ਼ੰਕਾ। ਇਹ ਜੀਵਨ ਦੇ ਮਹੱਤਵ ਪੂਰਨ ਕਾਰਜਾਂ ਦਾ ਰਾਜ਼ਦਾਂ ਵੀ ਅਤੇ ਪਾਸਬਾਂ ਵੀ। ਇਹ ਦਰਸਾਉਂਦਾ ਏ ਕਿ ਆਦਰਸ਼ ਜੀਵਨ ਦੀ ਖੇਡ ਕਿਵੇਂ ਖੇਡਣੀ ਏ?

ਗਿਆਨ ਜੀਵਨ ਜਾਚ ਦਾ ਸ਼ਿੰਗਾਰ ਏ। ਇਸੇ ਕਾਰਨ ਜੀਵਨ ਤੇ ਨੈਤਿਕਤਾ ਰੂਪੀ ਬਹਾਰ ਏ। ਇਹ ਸਮਰੱਥ ਏ ਭਿਅੰਕਰ ਅਤੇ ਮਾਰੂ ਛੱਲਾਂ ਠੱਲ੍ਹਣ ਦੇ। ਮਾਨਸਿਕ ਰੋਗੀਆਂ ਲਈ, ਗਿਆਨ ਦੀ ਪੁੜੀ, ਲੁਕਮਾਨ ਹਕੀਮ ਦੀ ਪੁੜੀ ਦੀ ਤਰ੍ਹਾਂ ਇੱਕ ਕਾਰਗਰ ਔਸ਼ਧੀ ਏ। ਗਿਆਨ ਇੱਕ ਅਜਿਹੀ ਰਸਾਇਣ ਹੈ, ਜੋ ਨਾ ਕੇਵਲ ਚੀਰਦੀ ਏ ਘੁੱਪ ਹਨ੍ਹੇਰਿਆਂ ਨੂੰ, ਸਗੋਂ ਜੱਸ ਕਮਾਉਂਦੀ ਏ ਅਤੇ ਮਨੁੱਖੀ ਜੀਵਨ ਲੇਖੇ ਲਾਉਂਦੀ ਹੈ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥** (ਸੁਖਮਨੀ ਸਾਹਿਬ)

ਲੋੜੀਂਦੇ ਕਾਰਜ ਬਾਰੇ, ਲੋੜੀਂਦਾ ਗਿਆਨ ਲੋੜੀਦਾ ਹੈ। ਅਲਪ ਗਿਆਨ ਤਾਂ ਨਿਰੀ ਖਤਰੇ ਦੀ ਘੰਟੀ ਹੈ (A little knowledge is a dangerous thing) ਸਗੋਂ ਕਾਨੂੰਨ ਬਾਰੇ ਅਗਿਆਨਤਾ ਕੋਈ ਬਹਾਨਾ ਨਹੀਂ (Ignorance of law is no excuse).

ਗਿਆਨ ਤਾਂ ਚੀਰਦਾ ਹੈ, ਅਗਿਆਨਤਾ ਦੇ ਹਨ੍ਹੇਰਿਆਂ ਨੂੰ। ਪ੍ਰਕਾਸ਼ਮਾਨ ਕਰਦਾ ਏ ਫਿਰ ਇੱਕ ਤੇਜਸੱਵੀ ਲੋਅ। ਪ੍ਰਕਾਸ਼ ਨਾਲ ਮਨੁੱਖ ਦਾ ਦਿਲ ਅਤੇ ਦਿਮਾਗ ਨੂਰੋ ਨੂਰ। ਇੱਕ ਅਨੂੱਠਾ ਜਿਹਾ ਮਸਤੀ ਅਤੇ ਸਰੂਰ ਦਾ ਆਲਮ। ਗਿਆਨ ਸਰੋਤ ਏ ਪ੍ਰਭਾਵੀ, ਕਾਰਗਰ ਅਤੇ ਉਪਯੋਗੀ ਸ਼ਕਤੀਆਂ ਪ੍ਰਾਪਤ ਕਰਨ ਦਾ। ਅਕਲ, ਦਾਨਸ਼, ਸੂਝ-ਬੂਝ ਅਤੇ ਦੂਰਦਰਸ਼ਤਾ ਜਿਹੀਆਂ ਗੁਣਵਤਾਵਾਂ ਤਾਂ ਬਾਂਦੀਆਂ ਹਨ ਗਿਆਨ ਦੀਆਂ। ਗਿਆਨ ਆਪਣੇ ਮਹੱਤਵ ਪੱਖੋਂ ਗੁਣਕਾਰੀ ਏ, ਲਾਭਕਾਰੀ ਏ ਅਤੇ ਹਿੱਤਕਾਰੀ ਏ। ਸੁਭਾਅ ਪੱਖੋਂ ਇਹ

ਨਿਰਵੈਰ ਏ, ਨਿਰਵਿਰੋਧ ਏ ਅਤੇ ਨਿਸਵਾਰਥ ਏ। ਗਿਆਨ ਕਰਮ-ਧਰਮ ਪੱਖੋਂ ਉਚੇਰਾ ਏ, ਸੁਚੇਰਾ ਏ ਅਤੇ ਪਕੇਰਾ ਏ।

ਗੁਫ਼ਤਗੂ, ਵਾਰਤਾਲਾਪ ਜਾਂ ਫਿਰ ਬਹਿਸ ਸਮੇਂ, ਗਿਆਨ ਆਪਣੀ ਦੂਰਦਰਸ਼ਤਾ ਅਤੇ ਵਿਸ਼ਾਲ ਦ੍ਰਿਸ਼ਟੀ ਦਾ ਪ੍ਰਭਾਵ ਦੂਜਿਆਂ ਤੇ ਪਾਉਂਦਾ ਹੈ ਅਤੇ ਆਪਣੇ ਸਿਰ ਤੇ ਜਿੱਤ ਦਾ ਸਿਹਰਾ ਸਜਾਉਂਦਾ ਹੈ। ਗਿਆਨ ਵਿਹੂਣਿਆਂ 'ਚ ਤਾਂ ਗਿਆਨ, ਸਹਿਜੇ ਹੀ ਖੜ੍ਹੀ ਬਾਜ਼ੀ ਜਿੱਤ ਲੈਂਦਾ ਹੈ।

ਸੁਭਾਅ ਪੱਖੋਂ ਗਿਆਨ ਨਿਰਵੈਰ ਏ, ਨਿਰਲੇਪ ਏ, ਨਿਰਵਿਰੋਧ ਏ। ਸਗੋਂ ਇਹ ਤਾਂ ਦਿਆਲ ਏ ਅਤੇ ਵਿਸ਼ਾਲ ਏ।

ਗਿਆਨ ਹੱਕ-ਪ੍ਰਸਤ ਵੀ ਏ ਅਤੇ ਈਮਾਨ ਪ੍ਰਸਤ ਵੀ ਏ। ਇਹ ਨਾ ਤਾਂ ਦੂਜਿਆਂ ਦੇ ਅਧਿਕਾਰਾਂ ਤੇ ਛਾਪੇ ਮਾਰਦਾ ਹੈ ਅਤੇ ਨਾ ਹੀ ਆਪਣੇ ਅਧਿਕਾਰਾਂ ਦਾ ਹਨਣ ਹੋਣ ਦਿੰਦਾ ਹੈ। ਅਪਰਾਧਾਂ ਤੋਂ ਹੋੜਦਾ ਏ ਅਤੇ ਨਿਆਂ ਦਾ ਤੋਲ ਤੋਲਦਾ ਹੈ। ਗਿਆਨ-ਵਿਹੂਣਾ (ਭਾਵ ਅਗਿਆਨੀ) ਵਿਅਕਤੀ ਤਾਂ ਹੁੰਦਾ ਏ ਨਿਰਾ ਢੋਰ। ਜਿਸ ਪਾਸ ਨਾ ਬੁੱਧ, ਨਾ ਸੁੱਧ ਅਤੇ ਜਿਸ ਦਾ ਨਾ ਕਰਮ, ਨਾ ਧਰਮ ਅਤੇ ਨਾ ਮੱਤ, ਨਾ ਪੱਤ। ਢੋਰ ਜਾਂ ਪਸ਼ੂ, ਜਿਸ ਨੂੰ ਨਾ ਵਾਧੇ ਦੀ ਨਾ ਘਾਟੇ ਦੀ ਅਤੇ ਨਾ ਨੱਥੀ ਦੀ ਨਾ ਚੜ੍ਹੀ ਦੀ।

ਸਗੋਂ ਕੁਬੁੱਧ ਵਿਅਕਤੀ ਤਾਂ ਪਰਿਵਾਰ, ਭਾਈਚਾਰੇ ਅਤੇ ਸਮਾਜ ਲਈ ਕਲੰਕ।

ਸੱਚ ਜਾਣੋ, ਅਗਿਆਨਤਾ ਨੀਚ ਬਿਰਤੀ ਅਤੇ ਭਾਵ ਹੀਣ ਸੁਰਤੀ ਦੀ ਸੂਚਕ ਹੁੰਦੀ ਹੈ। ਸਮਝੋ ਵਿਅਕਤੀ ਢੋਰ, ਪਸ਼ੂ ਜਾਂ ਗਵਾਰ। ਧੋਬੀ ਦਾ ਕੁੱਤਾ ਨਾ ਘਰ ਦਾ ਨਾ ਘਾਟ ਦਾ। ਜਾਂ ਫਿਰ ਮੂੰਹ ਤੋਂ ਲਾਹੀ ਲੋਈ ਤੇ ਕੀ ਕ਼ਰੇਗਾ ਕੋਈ। ਕਈ ਵਾਰੀ ਅਗਿਆਨੀ ਵਿਅਕਤੀ ਢੀਠ, ਨਿਰਲੱਜ ਅਤੇ ਬੇਸ਼ਰਮ। 'ਦੋ ਪਈਆਂ ਵਿਸਰ ਗਈਆਂ ਯਾਰਾਂ ਦੀਆਂ ਦੂਰ ਬਲਾਈਂ" ਵਾਲੀ ਅਵਸਥਾ। ਅਜਿਹੇ ਵਿਅਕਤੀ ਦੇ ਬੋਲ ਕਵਾਰ੍ਹੇ ਅਤੇ ਬੇਤੁਕੇ। ਕਈ ਵਾਰੀ ਅਜਿਹੀ ਦਸ਼ਾ ਬਣ ਜਾਂਦੀ ਹੈ, 'ਮੁਰਦਾ ਬੋਲੇਗਾ, ਖਫਨ ਫਾੜੇਗਾ'। ਵਾਸਤਵ ਵਿੱਚ ਗਿਆਨ ਦੀ ਲੋੜ ਹੁੰਦੀ ਏ ਅਜਿਹੇ ਲੋਕਾਂ ਨੂੰ ਜੋ ਜੀਵਨ-ਜਾਚ ਦੀ ਨੈਤਿਕ ਪਟੜੀ ਤੋਂ ਖਿੜਕੇ ਹੁੰਦੇ ਹਨ।

ਇੱਕ ਵਿਦਵਾਨ ਦਾ ਗਿਆਨ ਬਾਰੇ ਬੜਾ ਪ੍ਰਭਾਵੀ ਕਥਨ ਏ : 'ਸਮਾਜਿਕ ਚੇਤਨਾ ਦੀ ਸਾਰਥਕ ਅਨਹੋਂਦ ਸਭ ਤੋਂ ਵੱਡਾ ਅਪਰਾਧ ਹੈ। ਹਾਂ, ਗਿਆਨ ਅਰਜਿਤ ਕਰਨਾ ਵੀ ਇੱਕ ਕਲਾ ਹੈ। ਬਹੁਤਿਆਂ ਨੂੰ ਤਾਂ ਗਿਆਨ ਦੀ ਪੁੜੀ ਵੀ ਰਾਸ ਨਹੀਂ ਹੁੰਦੀ।'

**ਪ੍ਰਸਿੱਧ ਦਾਰਸ਼ਨਿਕ ਰਜਨੀਸ਼ ਓਸ਼ੋ ਅਨੁਸਾਰ :** 'ਗਿਆਨ ਦਾ ਅਰਥ ਹੈ ਆਪਣੇ ਆਪ ਨੂੰ ਜਾਨਣਾ। ਅੰਦਰ ਗਿਆਨ, ਬਾਹਰ ਦਇਆ, ਮਨੁੱਖ ਦੇ ਦੋ ਖੰਭ ਹਨ।'

ਸੋਚਦਾ ਹਾਂ, ਬੱਚੇ ਜਿਹੀ ਅਗਿਆਨਤਾ, ਨਾ ਮੇਰ ਨਾ ਤੇਰ, ਨਾ ਭਿੰਨ ਨਾ ਭੇਦ ਅਤੇ

ਜਦੋਂ ਜੀਵਨ ਦੀ ਹਰ ਤਾਰ ਭੋਲੇਪਣ ਦਾ ਰਾਗ ਅਲਾਪਦੀ ਹੈ, ਵਰਦਾਨ ਵੀ ਅਤੇ ਆਨੰਦ ਦਾ ਸਰੋਤ ਵੀ ਏ। ਅਬੋਧ ਹੋਣਾ, ਨਿਰਲੇਪ ਹੋਣਾ ਅਤੇ ਹਰਖ ਸੋਗ ਤੋਂ ਨਿਆਰਾ ਹੋਣਾ ਜਿਹੀ ਅਗਿਆਨਤਾ, ਕੁਝ ਹੱਦ ਤੱਕ ਸਵੀਕਾਰੀ ਜਾ ਸਕਦੀ ਹੈ।

ਅਬੋਧ ਬਾਲਕ ਸਾਹਮਣੇ ਆਪਣੇ ਸਿਆਣੇ ਜਾਂ ਗਿਆਨਵਾਨ ਹੋਣ ਦੀ ਰਾਗਣੀ ਅਲਾਪਣੀ, ਮੂਰਖਤਾ ਹੀ ਕਹੀ ਜਾ ਸਕਦੀ ਹੈ।

ਲਾਲਾ ਹਰਦਿਆਲ ਅਨੁਸਾਰ : 'ਅਗਿਆਨਤਾ ਹੈਵਾਨੀਅਤ ਹੈ। ਗਿਆਨ ਇੱਕ ਵਿਸ਼ੇਸ਼ ਮਨੁੱਖੀ ਅਧਿਕਾਰ ਹੈ। ਹਾਂ, ਹੋਛਾ ਅਤੇ ਅਲਪ ਗਿਆਨ ਲੈ ਡੁੱਬਦਾ ਹੈ।'

ਗਿਆਨ ਦੀ ਸਿਰਮੌਰ ਗੁਣਵਤਾ ਇਹ ਗਰਦਾਨੀ ਜਾ ਸਕਦੀ ਹੈ ਕਿ ਇਹ, 'ਇੱਕ ਸੁਧਾਰਕ ਪ੍ਰਵਿਰਤੀ ਦਾ ਸਵਾਮੀ ਹੈ।' ਇਸ ਦਾ ਦਾਮਨ ਪਾਕ ਹੈ, ਨੀਅਤ ਰਾਸ ਹੈ, ਬੇਲਾਗ ਹੈ ਅਤੇ ਬੇਬਾਕ ਹੈ। ਨੇਤਰ ਖੋਲ੍ਹਦਾ ਹੈ, ਦਿਲਾਂ ਨੂੰ ਜੋੜ੍ਹਦਾ ਹੈ ਅਤੇ ਮਨੁੱਖ ਨੂੰ ਕੁਕਰਮਾਂ ਤੋਂ ਹੋੜ੍ਹਦਾ ਹੈ। ਦੀਨ, ਧਰਮ ਅਤੇ ਈਮਾਨ ਦੀ ਜੋਤ ਜਗਾਉਂਦਾ ਹੈ, ਅੰਨ੍ਹਿਆਂ ਨੂੰ ਰਾਹ ਦਿਖਾਉਂਦਾ ਹੈ, ਝੱਲਿਆਂ ਦਾ ਝੱਲ ਮਿਟਾਉਂਦਾ ਹੈ ਅਤੇ ਜੀਵਨ ਜਾਚ ਦੀ ਬੇੜੀ ਬੰਨੇ ਲਾਉਂਦਾ ਹੈ।

ਸ਼ੇਖ ਸਾਅਦੀ ਠੀਕ ਫਰਮਾ ਰਹੇ ਹਨ :

ਬਜ਼ੁਰਗੀ ਬਾਅਕਲ ਅਸਤ ਨਾ ਬਾਸਾਲ, ਤਵੰਗਰੀ ਬਾ ਦਿਲ ਅਸਤ ਨਾ ਬਾਮਾਲ।

(ਬਜ਼ੁਰਗੀ ਅਕਲ ਨਾਲ ਏ, ਸਾਲਾਂ ਨਾਲ ਨਹੀਂ। ਅਮੀਰੀ ਦਿਲ ਨਾਲ ਹੁੰਦੀ ਹੈ, ਧਨ ਦੌਲਤ ਨਾਲ ਨਹੀਂ)। ਵਾਸਵਿਕਤਾ ਇਹ ਹੈ ਕਿ ਅਨਮੋਲ ਗ੍ਰੰਥਾਂ ਦੇ ਗਿਆਨ ਦਵਾਰਾ ਹੀ, ਮਨੁੱਖ ਨੈਤਿਕ ਆਦਰਸ਼ਾਂ ਦੀ ਪੌੜੀ ਚੜ੍ਹਦਾ ਹੈ। ਗਿਆਨ ਅਰਜਿਤ ਕਰਨਾ ਵੀ ਇੱਕ ਕਲਾ ਹੈ।

ਸੇਖ ਸਾਅਦੀ ਅਨੁਸਾਰ : 'ਸਾਨੂੰ ਗਿਆਨ ਪ੍ਰਾਪਤੀ ਲਈ ਇੱਕ ਮੋਮ-ਬੱਤੀ ਦੀ ਤਰ੍ਹਾਂ ਪਿਘਲ ਜਾਣਾ ਚਾਹੀਦਾ ਹੈ। ਇਹ ਤੁਹਾਡਾ ਫਰਜ਼ ਹੈ, ਭਾਵੇਂ ਤੁਹਾਨੂੰ ਸਾਰੀ ਧਰਤੀ ਦੀ ਯਾਤਰਾ ਕਿਉਂ ਨਾ ਕਰਨੀ ਪਵੇ। ਗਿਆਨ ਆਨੰਦ ਦਾ ਸਰੋਤ ਹੈ, ਨੇਤਰ ਖੋਲ੍ਹ ਦਿੰਦਾ ਹੈ। ਬਾਣੀ ਗਿਆਨ ਦਾ ਭੰਡਾਰ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥** (ਅੰਗ-੧੨੪੫)

ਹਾਂ, ਇਹ ਇੱਕ ਨਿਖਰੀ ਹੋਈ ਹਕੀਕਤ ਹੈ : 'ਵਧੇਰੇ ਗਿਆਨ, ਵਧੇਰੇ ਜ਼ਿੰਮੇਵਾਰੀ।' ਸੱਚ-ਮੁੱਚ ਗਿਆਨ ਪ੍ਰਭਾਵ ਪਾਉਂਦਾ ਹੈ। ਸਿਫਤ ਸਲਾਹ ਕਰਨ ਨਾਲ, ਸਾਡੀ ਆਪਣੀ ਸ਼ਖਸੀਅਤ, ਉੱਚੀ, ਮਿੱਠੀ, ਨਿੱਘੀ ਅਤੇ ਸੁੱਚੀ ਹੋ ਜਾਂਦੀ ਹੈ। ਜੀਵਨ-ਜਾਚ ਦਾ ਅਨਮੋਲ ਸਿਧਾਂਤ ਤਾਂ ਇਹ ਹੈ, ਦਾਨਸ਼ਵਰ ਅਤੇ ਵਿਦਵਾਨ ਨੂੰ, ਵਿਸ਼ੇ-ਵਿਕਾਰਾਂ ਵਲ ਘੁੰਮਣ

ਵਾਲੀਆਂ ਆਪਣੀਆਂ ਗਿਆਨ ਇੰਦਰੀਆਂ ਨੂੰ, ਇਸ ਤਰ੍ਹਾਂ ਕਾਬੂ ਕਰ ਲੈਣੀਆਂ ਚਾਹੀਦੀਆਂ ਹਨ, ਜਿਵੇਂ ਸੁਚੱਜਾ ਸਾਰਥੀ ਏਧਰ-ਉੱਧਰ ਭੱਟਕਣ ਵਾਲੇ ਘੋੜਿਆਂ ਨੂੰ ਕਾਬੂ ਕਰ ਲੈਂਦਾ ਹੈ।

ਇੱਕ ਵਿਦਵਾਨ ਦਾ ਵਿਚਾਰ, ' ਗਿਆਨ ਭਾਲਣ ਵਾਲਾ, ਜੇ ਕੋਈ ਆਰਾਮ ਭਾਲਦਾ ਹੈ, ਤਾਂ ਉਹ ਵਿਦਵਤਾ ਦੇ ਲਾਇਕ ਨਹੀਂ।' ਬਾਣੀ ਦਾ ਕਿੰਨਾ ਆਦਰਸ਼ ਕਥਨ ਹੈ :

**ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥** (ਅੰਗ-੩੫੬)

ਸਵੇਟ ਮਾਰਡਲ ਅਨੁਸਾਰ ' ਤਰੁੱਟੀ ਪੂਰਨ (ਅਗਿਆਨੀ) ਵਿਅਕਤੀ ਹਰ ਇੱਕ ਥਾਂ ਤੇ ਹਾਨੀਕਾਰਕ ਹੁੰਦਾ ਹੈ।

ਰਾਮ ਕ੍ਰਿਸ਼ਨ ਪਰਮ ਹੰਸ ਅਨੁਸਾਰ, 'ਗਿਆਨ ਏਕਤਾ ਪੈਦਾ ਕਰਦਾ ਹੈ, ਅਗਿਆਨਤਾ ਵੱਖਰੇ-ਪਣ ਨੂੰ ਜਨਮ ਦਿੰਦੀ ਹੈ। ਗਿਆਨ ਦੀਆਂ ਰੋਸ਼ਨ ਕਿਰਨਾਂ ਆਤਮਾ ਨੂੰ ਰੁਸ਼ਨਾਉਂਦੀਆਂ ਹਨ। ਗਿਆਨ ਆਤਮਿਕ ਬੱਲ ਦਾ ਪ੍ਰਤੀਕ ਵੀ ਏ ਅਤੇ ਸਭ ਤੋਂ ਵੱਧ ਲਾਭ ਦੇਣ ਵਾਲਾ ਨਿਵੇਸ਼ ਹੈ।'

ਵਹਿਮ ਦੀ ਬੁਨਿਆਦ ਅਗਿਆਨਤਾ ਹੈ। ਜਾਦੂ, ਟੂਣੇ, ਤਵੀਤ ਅਤੇ ਬਾਬਿਆਂ ਤੇ ਵਿਸ਼ਵਾਸ ਅਗਿਆਨਤਾ ਹੈ। ਸੱਚ ਜਾਣੋ, ਚੁਫੇਰਿਓ ਅਗਿਆਨਤਾ ਵਿੱਚ ਘਿਰਿਆ ਵਿਅਕਤੀ ਨਾ ਹੀ ਬਾਜ਼ਮੀਰ ਹੋ ਸਕਦਾ ਹੈ ਅਤੇ ਨਾ ਹੀ ਬਾ ਇਖਲਾਕ।

ਹਾਂ, ਦਸ਼ਾ, ਉੱਮਰ, ਸਮੇਂ ਅਨੁਸਾਰ ਕਈ ਵਾਰੀ ਅਗਿਆਨਤਾ ਵਰਦਾਨ ਵੀ ਸਿੱਧ ਹੋ ਸਕਦੀ ਹੈ (Ignorance is bliss.) ਸੋਚਦਾ ਹਾਂ, ਜੇ ਜਹਾਲਤ, ਮੂਰਖਤਾ ਅਤੇ ਅਗਿਆਨਤਾ ਦਾ ਪਰਦਾ ਚੀਰਿਆ ਜਾਵੇ, ਫਿਰ ਦਿਲਾਂ ਵਿੱਚ ਨਾ ਕਰੂਰਤਾਂ ਅਤੇ ਨਾ ਹੀ ਨਫ਼ਰਤਾਂ। ਨਾ ਈਰਖਾ ਅਤੇ ਨਾ ਹੀ ਦਵੇਸ਼। ਨਾ ਕਲੇਸ਼, ਨਾ ਸੰਤਾਪ। ਸਭ ਦਿਲਾਂ ਦੇ ਮਹਿਰਮ ਅਤੇ ਢੋਲ ਜਾਨੀ। ਪਿਆਰ ਗਲਵਕੜੀਆਂ ਦਾ ਨਿੱਘ ਮਾਣਦੇ। ਸਭ ਰਹਿਮਤ ਦੇ ਪਾਤਰ। ਸਭ 'ਅਪਣਤ' ਦੀ ਰਾਗਨੀ ਗਾਉਂਦੇ ਅਤੇ ਇਲਾਹੀ ਸਰੂਰ ਦਾ ਅਨੰਦ ਮਾਣਦੇ।

ਅਸਲ ਵਿੱਚ ਅਗਿਆਨਤਾ ਦੀ ਇਹ ਸਮੱਸਿਆ ਹੁੰਦੀ ਹੈ ਕਿ ਉਹ ਆਪਣੀ ਅਗਿਆਨਤਾ ਬਾਰੇ ਅਗਿਆਨੀ ਹੁੰਦੀ ਹੈ। ਹਾਂ, ਇਸ ਵਿਚਾਰ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਕਿ ਜਿੱਥੇ ਅਗਿਆਨਤਾ ਆਨੰਦ ਦਾ ਸਰੋਤ ਹੋਵੇ, ਉੱਥੇ ਸਿਆਣਾ ਬਣਨਾ ਮੂਰਖਤਾ ਹੈ। ਸਿਆਣਾ ਤਾਂ ਕੇਵਲ ਰੱਬੀ ਗਿਆਨ ਹੀ ਬਣਾ ਸਕਦਾ ਹੈ।

-0-0-0-

# ਨਿਰਭਉ ਹੋਇਓ ਭਇਆ ਨਿਹੰਗਾ

-ਰਮੇਸ਼ ਬੱਗਾ ਚੋਹਲਾ

ਸਿੱਖ ਪੰਥ ਨਿਆਰਾ,ਪਿਆਰਾ ਅਤੇ ਦੀਨ-ਦੁਖੀਆਂ ਦਾ ਸਹਾਰਾ ਪੰਥ ਹੈ। ਇਸ ਨਿਰਮਲ ਪੰਥ ਦੇ ਸਿਰਜਣਹਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦਾ ਵਡੇਰਾ ਹਿੱਸਾ ਲੋਕਾਈ ਨੂੰ ਬਦੀ ਨਾਲੋਂ ਤੋੜਨ,ਨੇਕੀ ਵੱਲ ਮੋੜਨ ਅਤੇ ਸੱਚ (ਪਰਮਾਤਮਾ) ਨਾਲ ਜੋੜਨ ਹਿੱਤ ਲਗਾਇਆ ਹੈ।ਗੁਰੂ ਸਾਹਿਬ ਦੀ ਇਸ ਲਾਗਤ ਨੇ ਸਿੱਖੀ (ਇੱਕ ਉੱਤਮ ਜੀਵਨ-ਜਾਚ) ਵਿਚ ਨਿਖ਼ਾਰ ਲਿਆਉਣ ਦੇ ਨਾਲ-ਨਾਲ ਇਸ ਦੇ ਪਸਾਰ ਵਿਚ ਵੀ ਅਹਿਮ ਯੋਗਦਾਨ ਪਾਇਆ ਹੈ।ਇਸ ਪੰਥ ਦੀ ਨਿਆਰੀ ਅਤੇ ਸਤਿਕਾਰੀ ਹੋਂਦ ਨੂੰ ਕਾਇਮ ਰੱਖਣ ਲਈ ਬਾਕੀ ਦੇ ਨੌਂ ਗੁਰੂ ਸਾਹਿਬਾਨਾਂ ਅਤੇ ਉਨ੍ਹਾਂ ਦੇ ਪਰਮ ਸੇਵਕਾਂ ਨੇ ਵੀ ਆਪੋ-ਆਪਣੇ ਸਮੇਂ ਵਿਚ ਭਰਵਾਂ ਅਤੇ ਸ਼ਲਾਘਾਯੋਗ ਹਿੱਸਾ ਪਾਇਆ ਹੈ।

੧੭੦੮ ਈ.ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਬਖ਼ਸ਼ ਕੇ ਜਿਥੇ ਪੰਥ ਨੂੰ ਸਦੀਵੀ ਤੌਰ 'ਤੇ ਸ਼ਬਦ ਗੁਰੂ ਦੇ ਸਿਧਾਂਤ ਨਾਲ ਜੋੜ ਦਿੱਤਾ ਹੈ ਉਥੇ ਨਾਲ ਹੀ ਇਸ (ਪੰਥ) ਦੀ ਚੜ੍ਹਦੀਕਲਾ ਲਈ (ਆਪਣੇ ਵਿਸ਼ੇਸ਼ ਥਾਪੜੇ ਨਾਲ) ਕੁੱਝ ਕੁ ਜਥੇਬੰਦੀਆਂ/ਸੰਪ੍ਰਦਾਵਾਂ ਦੀ ਸਥਾਪਨਾ ਵੀ ਕੀਤੀ ਹੈ। ਇਨ੍ਹਾਂ ਜਥੇਬੰਦੀਆਂ ਵਿਚੋਂ ਹੀ ਇੱਕ ਸਿਰਕੱਢਵੀਂ ਜਥੇਬੰਦੀ ਹੈ ਨਿਹੰਗ ਸਿੰਘਾਂ ਦੀ ਹੈ ਜਿਸ ਨੂੰ 'ਗੁਰੂ ਕੀਆਂ ਲਾਡਲੀਆਂ ਫੌਜਾਂ' ਦੇ ਨਾਮ ਨਾਲ ਵੀ ਜਾਣਿਆਂ ਜਾਂਦਾ ਹੈ।

ਨਿਹੰਗ ਸਿੰਘ ਸਿੱਖ ਪੰਥ ਦਾ ਅਨਿੱਖੜਵਾਂ ਅਤੇ ਅਹਿਮ ਅੰਗ ਹਨ।ਬਾਣੀ ਅਤੇ ਬਾਣੇ ਨਾਲ ਜੁੜੇ ਹੋਣ ਕਰਕੇ ਇਨ੍ਹਾਂ ਦੀ ਇੱਕ ਅੱਡਰੀ ਅਤੇ ਵਿਲੱਖਣ ਪਹਿਚਾਣ ਹੈ।ਪੁਰਾਤਨ ਜੰਗੀ ਸਰੂਪ ਅਤੇ ਆਚਾਰ-ਵਿਹਾਰ ਨੂੰ ਸੰਭਾਲਣ ਵਿਚ ਨਿਹੰਗ ਸਿੰਘਾਂ ਦੀ ਵਿਸ਼ੇਸ਼ ਭੂਮਿਕਾ ਰਹੀ ਹੈ।

ਨਿਹੰਗ ਸ਼ਬਦ ਫ਼ਾਰਸੀ ਭਾਸ਼ਾ ਵਿਚੋਂ ਲਿਆ ਗਿਆ ਹੈ ਜਿਸ ਦੇ ਅਰਥ ਹਨ- ਖੜਗ, ਤਲਵਾਰ, ਕਲਮ, ਮਗਰਮੱਛ, ਘੜਿਆਲ, ਘੋੜਾ, ਦਲੇਰ, ਨਿਰਲੇਪ, ਆਤਮ ਗਿਆਨੀ ਜਿਸ ਨੂੰ ਮੌਤ ਦਾ ਭੈਅ ਨਾ ਹੋਵੇ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨਿਹੰਗ ਸਿੰਘਾਂ ਦੀ ਨਿਰਭੈਅਤਾ ਬਾਬਤ ਗੁਰੂ ਗ੍ਰੰਥ ਸਾਹਿਬ ਦੇ ਅੰਗ ੩੯੨ ਉਪਰ ਇਸ ਤਰ੍ਹਾਂ ਫ਼ੁਰਮਾਉਂਦੇ ਹਨ:-

**ਨਿਰਭਉ ਹੋਇਓ ਭਇਆ ਨਿਹੰਗਾ॥**

ਆਪਣੀ ਚਰਚਿਤ ਰਚਨਾ 'ਚੰਡੀ ਦੀ ਵਾਰ' ਵਿਚ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:-

**ਪਹਿਲਾਂ ਦਲਾਂ ਮਿਲੰਦਿਆਂ, ਭੇੜ ਪਿਆ ਨਿਹੰਗਾਂ ।**

ਪੰਥ ਦੇ ਪ੍ਰਸਿੱਧ ਲਿਖਾਰੀ ਭਾਈ ਰਤਨ ਸਿੰਘ ਭੰਗੂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਨਿਹੰਗ ਸਿੰਘਾਂ ਦਾ ਜਿਕਰ ਇਸ ਤਰ੍ਹਾਂ ਕਰਦੇ ਹਨ:-

**ਨਿਹੰਗ ਕਹਾਵੈ ਸੋ ਪੁਰਸ਼, ਦੁਖ ਸੁਖ ਮੰਨੇ ਨਾ ਅੰਗ ।**

'ਮਹਾਨ ਕੋਸ਼' ਦੇ ਪੰਨਾ ਨੰਬਰ ੭੦੪ ਉਪਰ ਨਿਹੰਗ ਸਿੰਘਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ: 'ਨਿਹੰਗ ਸਿੰਘ, ਸਿੰਘਾਂ ਦਾ ਇੱਕ ਫਿਰਕਾ ਹੈ, ਜੋ ਸੀਸ 'ਪੁਰ ਫਰਹਰੇ ਵਾਲਾ ਦੁਮਾਲਾ, ਚੱਕ੍ਰ, ਤੋੜਾ, ਕ੍ਰਿਪਾਨ, ਖੰਡਾ, ਗਜਗਾਹ ਆਦਿ ਸ਼ਸਤਰ ਅਤੇ ਨੀਲਾ ਬਾਣਾ ਪਹਿਨਦਾ ਹੈ।'

ਪੰਥ ਦੀ ਸ਼ਸਤਰਧਾਰੀ ਧਿਰ ਨਿਹੰਗ ਸਿੰਘਾਂ ਨੂੰ ਅਕਾਲੀ ਵੀ ਕਿਹਾ ਜਾਂਦਾ ਹੈ ਕਿਉਂਕਿ ਉਹ ਇੱਕ ਅਕਾਲ (ਵਹਿਗੁਰੂ) ਦੇ ਪੁਜਾਰੀ ਹਨ ਅਤੇ ਅਕਾਲ-ਅਕਾਲ ਜਪਦੇ ਹਨ।ਇਨ੍ਹਾਂ ਦੇ ਵਿਲੱਖਣ ਸਰੂਪ ਬਾਰੇ ਬਹੁਤ ਸਾਰੀਆਂ ਧਾਰਨਾਵਾਂ ਪ੍ਰਚਲਿਤ ਹਨ।ਜੇਕਰ 'ਮਾਲਵਾ ਇਤਿਹਾਸ' ਦੇ ਸਫ਼ਾ ਨੰਬਰ ੪੩੬ ਦੇ ਹਵਾਲੇ ਨਾਲ ਗੱਲ ਕੀਤੀ ਜਾਵੇ ਤਾਂ ਇਹ ਸਫ਼ਾ ਕਹਿੰਦਾ ਹੈ ਕਿ ਜਦੋਂ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤੇ ਗਏ ਸਨ ਤਾਂ ਉਸ ਵਕਤ ਗੁਰੂ ਨਾਨਕ ਨਾਮ-ਲੇਵਾ ਸੰਗਤ ਬਾਬਾ ਬੁੱਢਾ ਜੀ ਦੀ ਅਗਵਾਈ ਵਿਚ ਗੁਰੂ-ਦਰਸ਼ਨਾਂ ਲਈ ਕਿਲ੍ਹੇ ਵੱਲ ਜਾਇਆ ਕਰਦੀ ਸੀ।ਬਾਬਾ ਬੁੱਢਾ ਜੀ ਨਿਸ਼ਾਨ ਸਾਹਿਬ ਲੈ ਕੇ ਸੰਗਤ ਦੇ ਅੱਗੇ-ਅੱਗੇ ਚੱਲਿਆ ਕਰਦੇ ਸਨ।ਬਾਬਾ ਜੀ ਦੀ ਇਸ ਪਿਆਰ ਅਤੇ ਦੀਦਾਰ ਭਾਵਨਾ ਤੋਂ ਖੁਸ਼ ਹੋ ਕਿ ਛੇਵੇਂ ਪਾਤਸ਼ਾਹ ਨੇ ਕਿਹਾ ਸੀ ਕਿ 'ਬਾਬਾ ਜੀ ਕੁੱਝ ਸਮਾਂ ਪਾ ਕੇ ਤੇਰਾ ਇਹ ਨਿਸ਼ਾਨਾਂ ਵਾਲਾ ਪੰਥ ਆਪਣੀ ਵੱਖਰੀ ਪਹਿਚਾਣ ਸਥਾਪਿਤ ਕਰੇਗਾ।'

ਇੱਕ ਹੋਰ ਧਾਰਨਾ ਅਨੁਸਾਰ ਇਕ ਵਾਰ ਸਾਹਿਬਜ਼ਾਦਾ ਫ਼ਤਿਹ ਸਿੰਘ ਸੀਸ 'ਤੇ ਦੁਮਾਲਾ ਸਜਾ ਕੇ ਕਲਗੀਧਰ ਪਾਤਸ਼ਾਹ ਦੇ ਸਨਮੁੱਖ ਹੋਏ ਜਿਸ ਨੂੰ ਦੇਖ ਕੇ ਗੁਰੂ ਸਾਹਿਬ ਨੇ ਫ਼ੁਰਮਾਇਆ ਕਿ ਇਸ ਬਾਣੇ ਦਾ ਨਿਹੰਗ ਪੰਥ ਹੋਵੇਗਾ।

ਇੱਕ ਵਿਚਾਰ ਦੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਤੋਂ (ਉੱਚ ਦਾ ਪੀਰ ਬਣ ਕੇ) ਚੱਲਣ ਸਮੇਂ ਜਿਹੜਾ ਨੀਲਾ ਬਾਣਾ ਧਾਰਨ ਕੀਤਾ ਸੀ ਜਦੋਂ ਉਸ ਨੂੰ ਅੱਗ ਵਿਚ ਸਾੜਿਆ ਗਿਆ ਤਾਂ ਉਸ ਦੀ ਇੱਕ ਲੀਰ ਭਾਈ ਮਾਨ ਸਿੰਘ ਨੇ ਆਪਣੀ ਦਸਤਾਰ ਵਿਚ ਸਜਾ ਲਈ ਸੀ ਜਿਸ ਤੋਂ ਨਿਹੰਗ ਸਿੰਘਾਂ ਦੇ ਬਾਣੇ ਦੀ ਆਰੰਭਤਾ ਮੰਨੀ ਜਾਂਦੀ ਹੈ।

ਜਦੋਂ ਮੁਗਲਾਂ ਨੇ ਖ਼ਾਲਸਾ ਪੰਥ ਨੂੰ ਖਤਮ ਕਰਨ ਲਈ ਹਰ ਤਰ੍ਹਾਂ ਦਾ ਅਤਿਆਚਾਰੀ ਹੀਲਾ-ਵਸੀਲਾ ਵਰਤਣਾ ਸ਼ੁਰੂ ਕੀਤਾ ਤਾਂ ਉਸ ਸੰਕਟਕਾਲੀ ਸਥਿਤੀ ਦਾ ਟਾਕਰਾ ਕਰਨ ਲਈ ਖ਼ਾਲਸਾ ਹਰ ਸਮੇਂ ਤਿਆਰ-ਬਰ-ਤਿਆਰ ਰਹਿਣ ਲੱਗਾ। ਇਸ ਟਾਕਰੇ ਲਈ ਉਸ (ਖ਼ਾਲਸੇ) ਨੇ ਵੱਧ ਤੋਂ ਵੱਧ ਸ਼ਸਤਰ ਰੱਖਣ ਦੇ ਨਾਲ-ਨਾਲ ਆਪਣੀ ਵੱਖਰੀ ਵਰਦੀ ਵੀ ਧਾਰਨ ਕਰ ਲਈ ਜਿਸ ਵਿਚ ਨੀਲੇ ਰੰਗ ਦਾ ਲੰਮਾ ਚੋਲਾ,ਲੱਕ ਨੂੰ ਕਮਰਕੱਸਾ, ਗੋਡਿਆਂ ਤੱਕ ਕਛਹਿਰਾ, ਸਿਰ 'ਤੇ ਉੱਚੀ ਦਸਤਾਰ ਤੇ ਉਸ ਦੁਆਲੇ ਚੱਕਰ ਸਜਾਉਣਾ ਸ਼ਾਮਿਲ ਹੈ।ਇਸ ਤਰ੍ਹਾਂ ਸ਼ਸਤਰ ਅਤੇ ਬਸਤਰ (ਨਿਹੰਗੀ ਬਾਣੇ) ਦਾ ਧਾਰਨੀ ਹੋ ਕੇ ਖ਼ਾਲਸਾ ਅਕਾਲ ਪੁਰਖ ਦੀ ਫੌਜ ਦੇ ਰੂਪ ਵਿਚ ਮੈਦਾਨ-ਏ-ਜੰਗ ਵਿਚ ਨਿੱਤਰਦਾ ਰਿਹਾ ਹੈ ਅਤੇ ਗੁਰੂ ਘਰ ਦੇ ਦੋਖੀਆਂ ਨੂੰ ਭਾਜੜਾਂ ਪਾਉਂਦਾ ਰਿਹਾ ਹੈ।

ਸਿੱਖ ਧਰਮ ਦੀ ਪਰੰਪਰਾ ਅਤੇ ਗੁਰ-ਮਰਯਾਦਾ ਨੂੰ ਕਾਇਮ ਰੱਖਣ ਅਤੇ ਗੁਰਧਾਮਾਂ ਦੀ ਸੇਵਾ-ਸੰਭਾਲ ਹਿੱਤ ਨਿਹੰਗ ਸਿੰਘ ਨੇ ਆਪਣਾ ਬਣਦਾ ਯੋਗਦਾਨ ਪਾਇਆ ਹੈ ਅਤੇ ਲੋੜ ਪੈਣ 'ਤੇ ਕੁਰਬਾਨੀਆਂ ਵੀ ਕੀਤੀਆਂ ਹਨ। ਨਿਹੰਗ ਸਿੰਘਾਂ ਵਿਚ ਉਹ ਸਾਰੀਆਂ ਖੂਬੀਆਂ ਮਿਲਦੀਆਂ ਸਨ,ਜਿੰਨ੍ਹਾਂ ਨੂੰ ਕਲਗੀਧਰ ਪਿਤਾ ਪਿਆਰਦੇ ਅਤੇ ਸਤਿਕਾਰਦੇ ਸਨ।ਇਨ੍ਹਾਂ ਖ਼ੂਬੀਆਂ ਕਾਰਨ ਹੀ ਨਿਹੰਗ ਸਿੰਘਾਂ ਨੂੰ ਗੁਰੂ ਕੀਆਂ ਲਾਡਲੀਆਂ ਫੌਜਾਂ ਦਾ ਖ਼ਿਤਾਬ ਮਿਲਿਆ ਹੋਇਆ ਹੈ।

ਪੰਜ ਸ਼ਸਤਰ ਨਿਹੰਗ ਸਿੰਘਾਂ ਨੂੰ ਜਾਨ ਤੋਂ ਵੀ ਪਿਆਰੇ ਹਨ ਜਿੰਨ੍ਹਾਂ ਵਿੱਚ ਕਿਰਪਾਨ, ਖੰਡਾ, ਬਾਘ ਨਖਾ, ਤੀਰ-ਕਮਾਨ ਅਤੇ ਚੱਕਰ। ਇਹ ਸਾਰੇ ਨਿੱਕੇ ਅਕਾਰ ਦੇ ਹੁੰਦੇ ਹਨ ਅਤੇ ਨਿਹੰਗ ਸਿੰਘ ਇਨ੍ਹਾਂ ਨੂੰ ਦੁਮਾਲੇ ਵਿਚ ਸਜਾ ਕੇ ਰੱਖਦੇ ਹਨ।

ਪੁਰਾਤਨ ਸਮੇਂ ਸਿੱਖ ਫੌਜਾਂ ਵਿਚ ਵੱਡੀ ਤਦਾਦ ਨਿਹੰਗ ਸਿੰਘਾਂ ਦੀ ਹੀ ਹੁੰਦੀ ਸੀ। ਇਨ੍ਹਾਂ ਦੇ ਕਿਰਦਾਰ ਦਾ ਇੱਕ ਤਸੱਲੀਬਖ਼ਸ਼ ਪੱਖ ਇਹ ਵੀ ਰਿਹਾ ਹੈ ਕਿ ਜਦੋਂ ਇਹ ਜੈਕਾਰੇ ਗਜਾਉਂਦੇ ਕਿਸੇ ਨਗਰ-ਖੇੜੇ ਵਿਚ ਪੈਰ ਪਾਉਂਦੇ ਤਾਂ ਲੋਕ ਆਪ ਮੁਹਾਰੇ ਹੀ ਆਪਣੀਆਂ ਨੂੰਹਾਂ-ਧੀਆਂ ਨੂੰ ਕਹਿ ਦਿੰਦੇ ਸਨ :-

'ਆਏ ਨੀ ਨਿਹੰਗ, ਬੂਹੇ ਖੋਲ੍ਹ ਦੇ ਨਿਸੰਗ।'

ਉੱਚੇ ਅਤੇ ਸੁੱਚੇ ਕਿਰਦਾਰ ਦੇ ਮਾਲਕ ਨਿਹੰਗ ਸਿੰਘ ਬਹੁਤ ਹੀ ਭਜਨੀਕ, ਸੂਰਬੀਰ, ਨਿਰਭੈ, ਨਿਰਵੈਰ ਅਤੇ ਕਹਿਣੀ-ਕਰਨੀ ਦੇ ਧਨੀ ਹੋਏ ਹਨ।ਸਿੱਖ ਵਿਸ਼ਵਾਸ ਅਤੇ ਇਤਿਹਾਸ ਨੂੰ ਮਾਣ-ਮੱਤਾ ਬਣਾਉਣ ਵਿਚ ਇਨ੍ਹਾਂ ਦੀ ਭੂਮਿਕਾ ਹਾਂ-ਪੱਖੀ ਰਹੀ ਹੈ। ਲੰਮੇ ਸਮੇਂ ਤੋਂ ਕਈ ਸ਼ਹੀਦੀ ਸਥਾਨਾਂ ਅਤੇ ਡੇਹਿਆਂ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਨਿਹੰਗ ਸਿੰਘਾਂ ਵੱਲੋਂ ਨਿਭਾਈ ਜਾ ਰਹੀ ਹੈ। ਇਨ੍ਹਾਂ ਦੇ ਡੇਰਿਆਂ ਨੂੰ ਛਾਉਣੀਆਂ ਕਿਹਾ ਜਾਂਦਾ ਹੈ।

ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਦੀ ਵਿਸਾਖੀ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਦਿਵਾਲੀ ਅਤੇ ਸ੍ਰੀ ਆਨੰਦਪੁਰ ਸਾਹਿਬ ਦਾ ਹੋਲਾ-ਮਹੱਲਾ ਨਿਹੰਗ ਸਿੰਘਾਂ ਦੀ ਭਰਪੂਰ ਅਤੇ ਮਸ਼ਹੂਰ ਹਾਜ਼ਰੀ ਵਾਲੇ ਤਿਉਹਾਰ ਹਨ। ਹੋਲੇ-ਮਹੱਲੇ ਦੇ ਰੰਗ ਤਾਂ ਨਿਹੰਗ ਸਿੰਘਾਂ ਦੀ ਹਾਜ਼ਰੀ ਤੋਂ ਬਗ਼ੈਰ ਉੱਘੜਦੇ ਹੀ ਨਹੀਂ ਹਨ।

ਸਰਬ-ਲੋਹ ਦੇ ਬਰਤਨਾਂ ਅਤੇ ਘੋੜਿਆਂ ਨਾਲ ਨਿਹੰਗ ਸਿੰਘਾਂ ਨੂੰ ਵਿਸ਼ੇਸ਼ ਪ੍ਰੇਮ ਹੁੰਦਾ ਹੈ। ਇਸ ਤੋਂ ਇਲਾਵਾ ਇਹ ਸ਼ਸਤਰਾਂ ਨੂੰ ਵੀ ਅੰਗ ਲਗਾ ਕੇ ਰੱਖਦੇ ਹਨ। ਨਿਹੰਗ ਸਿੰਘਾਂ ਦੀ ਬੋਲ-ਬਾਣੀ ਵੀ ਵਿਲੱਖਣ ਅਤੇ ਰੋਚਿਕਤਾ ਭਰਪੂਰ ਹੁੰਦੀ ਹੈ।ਘਾਟੇਵੰਦੀ ਸਥਿਤੀ ਨੂੰ ਲਾਹੇਵੰਦੀ ਨਜ਼ਰ ਨਾਲ ਦੇਖਣਾ ਇਸ ਬੋਲ-ਬਾਣੀ ਦਾ ਅਹਿਮ ਪੱਖ ਰਿਹਾ ਹੈ। ਇਸੇ ਕਰਕੇ ਹੀ ਇਸ ਬੋਲ-ਬਾਣੀ ਨੂੰ 'ਗੜਗੱਜ ਬੋਲਿਆਂ' ਦਾ ਨਾਮ ਦਿੱਤਾ ਜਾਂਦਾ ਹੈ।ਇਨ੍ਹਾਂ ਬੋਲਿਆਂ ਤਹਿਤ ਇੱਕ ਸਿੰਘ ਨੂੰ ਸਵਾ ਲੱਖ ਕਹਿਣ ਨਾਲ ਦੁਸ਼ਮਣ ਦੰਗ ਰਹਿ ਜਾਂਦੇ ਅਤੇ ਮੈਦਾਨ ਛੱਡ ਜਾਂਦੇ ਸਨ।

ਅਜੋਕੇ ਸਮੇਂ ਵੀ ਨਿਹੰਗ ਸਿੰਘਾਂ ਦੇ ਕਈ ਦਲ ਮੌਜੂਦ ਹਨ ਜੋ ਵੱਖਰਾਤਮਕ ਲੀਹਾਂ ਦੇ ਪਾਂਧੀ ਹੋਣ ਕਰਕੇ ਕਈ ਤਰ੍ਹਾਂ ਦੀ ਅਲੋਚਨਾਵਾਂ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ।

-o-o-o-

# ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸ.ਅਮਨਜੋਤ ਸਿੰਘ ਸਢੌਰਾ, ਮੋ:94162-76357

ਸਿੱਖ ਧਰਮ ਵਿੱਚ ਸਭ ਤੋਂ ਛੋਟੀ ਉੱਮਰ ਦੇ ਸਤਿਗੁਰ, ਅਸ਼ਟਮ ਬਲਬੀਰਾ, ਬਾਲਾ ਪ੍ਰੀਤਮ, ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖੋਂ ੭ ਜੁਲਾਈ ੧੬੫੬ ਈ. ਨੂੰ ਮਾਉਬਾਦ ਜੁਲਫੀਕਰਰ ਅਰਦਾਸਤਾਨੀ ਜੀ ਦੀ ਕਿਤਾਬ ਦਾਬਿਸਤਾਨ-ਏ-ਮਜਾਹਿਬ ਅਨੁਸਾਰ ਪਿੰਡ ਥਾਪਲਪੁਰ ਜਿਲ੍ਹਾ ਅੰਬਾਲਾ ਵਿਖੇ ਹੋਈਆ।

ਆਪ ਦੇ ਵੱਡੇ ਭਰਾ ਰਾਮ ਰਾਏ ਨੇ ਔਰੰਗਜ਼ੇਬ ਦੇ ਅਸਰ ਰਸੂਖ ਵਿੱਚ ਆ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਬਦਲ ਦਿੱਤੀ। ਇਸ ਲਈ ਉਸ ਨੂੰ ਗੁਰਿਆਈ ਨਹੀਂ ਮਿਲੀ। ਆਪ ਦੇ ਪਿਤਾ ਨੇ ਆਪ ਨੂੰ ਗੁਰਗੱਦੀ ਦਾ ਵਾਰਸ ੫ ਸਾਲ ਦੀ ਉੱਮਰ ਵਿੱਚ ੨੨ ਅਕਤੂਬਰ ੧੬੬੧ ਈ. ਨੂੰ ਥਾਪ ਦਿੱਤਾ।

ਗੁਰੂ ਜੀ ਦੀ ਛੋਟੀ ਉਮਰ ਦਾ ਫਾਇਦਾ ਚੁੱਕ ਕੇ ਰਾਮ ਰਾਏ ਨੇ ਆਪਣੇ ਆਪ ਨੂੰ ਗੁਰੂ ਪ੍ਰਗਟ ਕੀਤਾ। ਪਹਿਲਾਂ ਕੁਝ ਕਾਮਯਾਬੀਆਂ ਮਿਲੀਆਂ ਪਰ ਬਹੁਤ ਦੇਰ ਨਾ ਚੱਲ ਸਕਿਆ। ਉਸ ਨੇ ਗੁਰੂ ਜੀ ਵਿਰੁੱਧ ਜਾਤੀਵਾਦ ਦੀ ਮੁਹਿੰਮ ਜਾਰੀ ਕੀਤੀ। ਉਹ ਗੁਰੂ ਜੀ ਨੂੰ 'ਮਾਤਾ ਦਾ ਮਾਲ' ਕਹਿਣ ਲੱਗਾ। ਸਿੱਖਾਂ ਨੇ ਸਖਤ ਰੋਸ ਪ੍ਰਗਟ ਕੀਤਾ।

ਗੁਰੂ ਜੀ ਦੀ ਪ੍ਰੀਖਿਆ ਲੈਣ ਲਈ ਰਾਮ ਰਾਏ ਨੇ ਪੰਡਿਤ ਵੀ ਭੇਜੇ। ਪਿੰਡ ਪੰਜੋਖਰਾ (ਅੰਬਾਲਾ) ਵਿਖੇ ਜਦ ਇੱਕ ਪੰਡਿਤ ਨੇ ਕਿਹਾ ਕਿ ਤੁਹਾਡਾ ਨਾਮ ਹਰਕ੍ਰਿਸ਼ਨ ਹੈ ਤੁਸੀਂ ਗੀਤਾ ਦੇ ਅਰਥ ਕਰੋ। ਉਸ ਸਮੇਂ ਗੁਰੂ ਸਾਹਿਬ ਨੇ ਗੁੰਗੇ ਭਾਈ ਛੱਜੂ ਝੀਵਰ ਵੱਲ ਅੰਮ੍ਰਿਤ ਦ੍ਰਿਸ਼ਟੀ ਕਰ ਕੇ ਅਰਥ ਸਮਝਾਉਣ ਨੂੰ ਕਿਹਾ। ਭਾਈ ਛੱਜੂ ਨੇ ਦੱਸਿਆ ਕਿ ਗੀਤਾ ਦਾ ਗਿਆਨ ਹੈ, ਆਤਮਾ ਅਮਰ ਹੈ ......। ਫਿਰ ਪੰਡਿਤ ਨੇ ਗੁਰੂ ਜੀ ਅੱਗੇ ਸਿਰ ਨਿਵਾਇਆ।

ਜਦ ਰਾਮ ਰਾਏ ਦੀ ਗੱਲ ਨਾ ਬਣੀ ਤਾਂ ਉਸ ਨੇ ਔਰੰਗਜ਼ੇਬ ਅੱਗੇ ਅਪਣੀ ਫਰਿਆਦ ਰੱਖੀ ਕਿ ਵੱਡਾ ਪੁੱਤਰ ਹੋਣ ਤੇ ਗੁਰ ਗੱਦੀ ਤੇ ਉਸ ਹੱਕ ਹੈ। ਉਸ ਨੂੰ ਇਨਸਾਫ ਦਿਲਵਾਉਣ ਲਈ ਔਰੰਗਜ਼ੇਬ ਨੇ ਦਿੱਲੀ ਲਈ ਗੁਰੂ ਜੀ ਨੂੰ ਸੱਦਾ ਭੇਜਿਆ। ਗੁਰੂ ਸਾਹਿਬ ਨੇ ਔਰੰਗਜੇਬ ਨੂੰ ਮਨ੍ਹਾ ਕਰ ਦਿੱਤਾ। ਆਖਰ ਰਾਜਾ ਜੈ ਸਿੰਘ ਨੇ ਇਹ ਕਿਹਾ ਕਿ ਉਹ ਔਰੰਗਜ਼ੇਬ ਨੂੰ ਨਾ ਮਿਲਣ ਪਰ ਉਸ ਦੇ ਬੰਗਲੇ ਵਿੱਚ ਆ ਜਾਣ। ਰਾਜੇ ਨੇ ਦਿਵਾਨ ਧਰਮ ਰਾਮ ਨੂੰ ਭੇਜਿਆ ਕਿ ਆਦਰ ਨਾਲ ਗੁਰੂ ਜੀ ਨੂੰ ਦਿੱਲੀ ਲਿਆਉਂਦਾ ਜਾਵੇ।

ਗੁਰੂ ਜੀ ਨੇ ਆਪਣੇ ਨਾਲ ਮਾਤਾ ਕ੍ਰਿਸ਼ਨ ਕੌਰ ਜੀ ਤੇ ਕੁਝ ਚੌਣਵੇਂ ਸਿੱਖ ਰੱਖੇ। ਉਨ੍ਹਾਂ ਨੇ ਰਾਹ ਵਿੱਚ ਸੰਗਤਾਂ ਨੂੰ ਦਰਸ਼ਨ ਦਿੱਤੇ ਜਦ ਉਹ ਦਿੱਲੀ ਪਹੁੰਚੇ ਤਾਂ ਉਨ੍ਹਾਂ ਨੇ ਰਾਜਾ ਜੈ ਸਿੰਘ ਦੇ ਮਹਿਲ ਵਿੱਚ ਵਿਸ਼ਰਾਮ ਕੀਤਾ। ਔਰਗਜੇਬ ਤੇ ਜੈ ਸਿੰਘ ਆਏ ਦਿਨ ਵਿੱਚ ਉਨ੍ਹਾਂ ਦੀ ਪ੍ਰੀਖਿਆ ਲੈਂਦੇ ਰਹੇ। ਆਪ ਨੇ ਦਿੱਲੀ ਵਿੱਚ ਧਰਮ ਦਾ ਪ੍ਰਚਾਰ ਕੀਤਾ। ਉਹ ਰੋਜ਼ ਦੀਵਾਨ ਲਗਾਉਂਦੇ ਸਨ ਤੇ ਜਿਹੜੀ ਮਾਇਆ ਇੱਕਠੀ ਹੁੰਦੀ ਸੀ, ਉਸ ਨਾਲ ਲੋਕਾਂ ਦੇ ਰੋਗ ਦੂਰ ਕਰਦੇ ਸਨ। ਜਦ ਉਹ ਦਿੱਲੀ ਤੋਂ ਚੱਲਣ ਲੱਗੇ ਤਾਂ ਉਨ੍ਹਾਂ ਨੂੰ ਬਿਮਾਰੀ ਲੱਗ ਗਈ ਜਿਸ ਤੋਂ ਚੇਚਕ ਦੀ ਬਿਮਾਰੀ ਨਿਕਲ ਗਈ। ਅੰਤ ਗੁਰੂ ਸਾਹਿਬ 'ਬਾਬਾ ਬੈਠਾ ਬਕਾਲੇ' ਕਹਿ ਕਿ ੩੦ ਮਾਰਚ ੧੬੬੪ ਨੂੰ ਜੋਤੀ ਜੋਤਿ ਸਮਾ ਗਏ।

-o-o-o-

# ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ

-ਸ.ਹਰਜਿੰਦਰ ਸਿੰਘ, ਮੋ: 98769-34244

ਲਾਲ ਚੰਦ ਦੇ ਮਨ ਵਿੱਚ ਸ਼ੰਕਾ ਉਠਿਆ,
ਤੁਸੀਂ ਹਰਿਕ੍ਰਿਸ਼ਨ ਗੁਰੂ ਹੋ ਅਖਵਾਈ ਜਾਂਦੇ।
ਕੀ, ਸ੍ਰੀ ਕ੍ਰਿਸ਼ਨ ਦੀ ਯੋਗਤਾ ਰਖਦੇ ਹੋ ?
ਸਾਰੀ ਸੰਗਤ ਨੂੰ ਪਿਛੇ ਹੋ ਲਾਈ ਜਾਂਦੇ।
ਉਹ ਤਾਂ ਦੁਆਪਰ ਯੁੱਗ ਦੇ ਅਵਤਾਰ ਹੈਸਨ,
ਵੇਦਾਂ ਸ਼ਾਸਤਰਾਂ ਦਾ ਗਿਆਨ ਵੀ ਰਖਦੇ ਸੀ।
ਗੀਤਾ ਉਹਨਾਂ ਦੇ ਚਿਤ ਵਿੱਚ ਵਸਦੀ ਸੀ,
ਹਰ ਅੱਖਰ ਦਾ ਗਿਆਨ ਉਹ ਰਖਦੇ ਸੀ ।
ਭਰੇ ਵਿੱਚ ਹੰਕਾਰ ਲਾਲ ਚੰਦ ਕਹੀ ਜਾਂਦਾ,
ਕੋਈ ਗੀਤਾ ਅਧਿਆਇ ਸੁਣਾਓ ਤਾਂ ਸਈ।
ਕੇਵਲ ਨਾਮ ਰਖਣ ਨਾਲ ਯੋਗਤਾ ਨਹੀਂ ਆਉਂਦੀ,
ਕਿਸੇ ਇਕ ਦੇ ਅਰਥ ਸਮਝਾਓ ਤਾਂ ਸਈ।
ਜਾਣੀ-ਜਾਣ ਬਾਲਾ ਪ੍ਰੀਤਮ ਸਮਝ ਗਏ,
ਕਿਸ ਤੱਲ ਤੋਂ ਪੰਡਤ ਪਿਆ ਬੋਲਦਾ ਏ।
ਫਲ ਨੀਵਿਆਂ ਰੁਖਾਂ ਨੂੰ ਸਦਾ ਲਗਦੈ,
ਹੰਕਾਰ ਬੰਦੇ ਨੂੰ ਗਲੀਆਂ ਵਿੱਚ ਰੋਲਦਾ ਏ।

ਤੇ ਛੱਜੂ ਝੀਵਰ ਮੁਗਧ ਨੂੰ ਫੜ ਕੇ ਤੇ,
ਅਠਵੇਂ ਨਾਨਕ ਦੇ ਸਾਹਵੇਂ ਬਿਠਾ ਦਿੱਤਾ।
ਬੋਲਾ, ਗੁੰਗਾ ਕਿਸ ਤਰ੍ਹਾਂ ਸੁਣ ਕੇ ਅਰਥ ਕਰਸੀ,
ਸੁਆਲ ਸਤਿਗੁਰਾਂ ਦੇ ਉੱਤੇ ਪਾ ਦਿੱਤਾ।
ਰਖੀ ਛੜੀ ਜਦ ਸਤਿਗੁਰਾਂ ਛੱਜੂ ਦੇ ਸਿਰ ਉੱਤੇ,
ਪੰਡਤ ਗੀਤਾ ਦਾ ਪੰਨਾ ਖੋਲ੍ਹਿਆ ਸੀ।
ਉਸ ਮੁਗਧ ਮਨੁੱਖ ਦੇ ਕਪਾਟ ਖੁਲ੍ਹ ਗਏ,
ਤੜ-ਫੜ ਕਰਦਾ ਅਰਥ ਉਹ ਬੋਲਿਆ ਸੀ।

ਗੁਰੂ ਦਰ ਤੇ ਉਹ ਪਰਵਾਣ ਹੋਇਆ,
ਅਸਲ ਜਿੰਦਗੀ ਦਾ ਰਸ ਉਸ ਮਾਣਿਆ ਸੀ।
ਲਾਲ ਚੰਦ ਚਰਣਾਂ ਤੇ ਢਹਿ ਪਇਆ,
ਬਖਸ਼ੋ ਸਤਿਗੁਰ ਤੁਹਾਡੀ ਸ਼ਕਤੀ ਨੂੰ ਮੈਂ ਨਾ ਜਾਣਿਆ ਸੀ।
ਪਿੰਗਲਾ ਪਰਬਤ ਚੜ੍ਹੇ ਖਲੁ ਚਤੁਰ ਹੋਵੇ,
ਪੰਚਮ ਪਾਤਸ਼ਾਹ ਇਹ ਫੁਰਮਾਇਆ ਸੀ ।
ਕਾਮਲ ਗੁਰੂ ਦੀ ਜਦੋਂ ਅਸੀਸ ਹੋਵੇ,
ਤਿੰਨਾਂ ਭਵਨਾਂ ਦੀ ਸੋਝੀ ਕਾਹ ਸੁਣਾਇਆ ਸੀ,

ਤੋ, ਬਾਲਾ-ਪ੍ਰੀਤਮ ਇਹ ਚੋਜ ਵਰਤਾਉਣ ਵਾਲਾ,
ਦਾਮਨ ਸਭ ਦਾ ਖੁਸ਼ੀਆਂ ਨਾਲ ਭਰ ਦਿੰਦੈ।
ਦੁੱਧ, ਪੁੱਤ, ਸਿਹਤ, ਸੰਪਤੀ ਵੰਡ ਕੇ,
ਸ਼ਰਧਾਵਾਨ ਦੀ ਝੋਲੀ ਉਹ ਭਰ ਦਿੰਦੈ।
ਜੋ ਆਇਆ ਰਾਜ਼ੀ ਗਿਆ ਏਥੋਂ,
ਇਸ ਦੇ ਦਰ ਦਾ ਸਦਾ ਦਸਤੂਰ ਸਿਖੋ ।
ਜਿਸ ਨੇ ਆਸਰਾ ਲਿਆ ਉਸ ਗੁਰੂ ਦਾ,
ਤਰ ਜਾਂਦਾ ਏ ਸਾਗਰ ਭਰਪੂਰ ਸਿਖੋ।
ਇਹਦਾ "ਬੰਗਲਾ ਸਾਹਿਬ" ਏ ਦਿੱਲੀ ਅੰਦਰ,
ਰਹਿਮਤਾਂ ਜਗ ਅੰਦਰ ਵਰਤਾਂਵਦਾ ਏ।
ਸਾਰੇ ਆਲਮ ਵਿੱਚ ਮਸ਼ਹੂਰ ਸਿਖੋ,
ਲੰਘਦਾ-ਜਾਂਦਾ ਪਿਆ ਸੀਸ ਝੁਕਾਂਵਦਾ ਏ ।
ਸੁੱਖ ਵੰਡਕੇ ਦਿੱਲੀ ਦੇ ਲੋਕਾਂ 'ਚ "ਸਚਦੇਵਾ",
ਦੁੱਖ ਅਪਣੀ ਝੋਲੀ ਲਏ ਪੁਆਇ।
ਸ੍ਰੀ ਹਰਿਕ੍ਰਿਸ਼ਨ ਧਿਆਈਐ,
ਜਿਸ ਡਿਠੇ ਸਭਿ ਦੁਖ ਜਾਇ ।

-o-o-o-

# ਸੇਵਾ ਦਾ ਸੰਕਲਪ

-ਸ.ਗੁਲਜ਼ਾਰ ਸਿੰਘ, ਮੋ : 93163-45050

ਪਿਤਾ ਕਲਿਆਣ ਦਾਸ ਜੀ ਨੇ ਦੁਨਿਆਵੀ ਵਪਾਰ ਕਰਨ ਹਿਤ ੨੦ ਰੁਪਏ ਦੇ ਕੇ ਨਾਨਕ ਜੀ ਨੂੰ ਕੋਈ ਖਰਾ ਸੌਦਾ ਕਰਨ ਲਈ ਭੇਜਿਆ। ਰੂਹਾਨੀ ਬਾਬੇ ਨੇ ਮੌਕੇ ਨੂੰ ਸੰਭਾਲਦੇ ਹੋਏ, ਸਮਾਜ ਸੁਧਾਰ/ਸੱਚੀ ਰੂਹਾਨੀਅਤ ਦੀ ਨੀਹ ਬੰਨ੍ਹ ਦਿੱਤੀ। ਜਦ ਆਪ ਜੀ ਇੱਕ ਸਾਧ ਮੰਡਲੀ ਨੂੰ ਮਿਲੇ ਅਤੇ ਉਨ੍ਹਾਂ ਨੂੰ ਭੁਖੇ ਦੇਖ ੨੦ ਰੁਪਏ ਦਾ ਰਾਸ਼ਨ ਲਿਆਏ ਅਤੇ ਸਾਰੀ ਮੰਡਲੀ ਨੂੰ ਲੰਗਰ ਛਕਾ ਕੇ ਗੁਰਸਿੱਖਾਂ ਲਈ ਸੇਵਾ-ਸਿਮਰਨ, ਸੰਗਤ ਤੇ ਪੰਗਤ ਦੇ ਮਹਾਨ ਸੰਕਲਪ ਦੀ ਰਚਨਾ ਕਰ ਦਿੱਤੀ।

ਸੇਵਾ ਕੇਵਲ ਹੱਥੀਂ ਹੀ ਨਹੀਂ, ਮਨ ਨਾਲ ਕੀਤੀ ਸੇਵਾ ਜਿਵੇਂ ਪ੍ਰਭੂ ਨੂੰ ਸੇਵਨਾ, ਯਾਦ ਕਰਨਾ ਵੀ ਸੇਵਾ ਹੈ'।

ਸਮੇਂ ਸਮੇਂ ਇਸ ਸੰਕਲਪ ਨੂੰ ਦ੍ਰਿੜ ਕਰਨ ਹਿਤ ਅਨੇਕ (ਇਤਿਹਾਸਕ) ਕੌਤਕ ਅਤੇ ਗੁਰਬਾਣੀ ਦੇ ਅਥਾਹ ਸਾਗਰ ਨਾਲ ਸ਼ਿੰਗਾਰੇ ਹੋਏ ਗੁਰਸਿੱਖਾਂ ਨੇ ਸੇਵਾ ਦੇ ਰਾਹੀਂ ਜਿਥੇ ਗੁਰੂ ਜੀ ਦੇ ਇਸ ਸੰਕਲਪ ਨੂੰ ਉਜਾਗਰ ਕੀਤਾ ਉੱਤੇ ਆਪਣੇ ਆਪ ਵਿੱਚ ਵੀ ਸੇਵਾ ਦੀ ਮਿਸਾਲ ਹੋ ਕੇ ਨਿਤਰੇ।

ਗੁਰੂ ਅੰਗਦ ਦੇਵ ਜੀ ਨੇ ਸੱਤ ਸਾਲ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ ਰਹਿ ਕੇ ਮਹਾਨ ਸੇਵਾ-ਸਿਮਰਨ ਘਾਲਣਾ ਘਾਲੀ, ਸੇਵਾ ਦੇ ਪੁੰਜ ਗੁਰੂ ਅਮਰਦਾਸ ਜੀ ਦੀ ੧੨ ਸਾਲ ਗੁਰ ਸੇਵਾ-ਭਗਤੀ, ਇਸੇ ਤਰ੍ਹਾਂ ਨਿਮਰਤਾ ਦੇ ਮੁਜੱਸਮੇ ਗੁਰੂ ਰਾਮ ਦਾਸ ਜੀ ਵੱਲੋਂ ਗੁਰੂ ਅਮਰਦਾਸ ਜੀ ਦੇ ਚਰਨਾਂ ਵਿੱਚ ਰਹਿ ਕੇ ਘਾਲਣਾ ਤਾਂ ਸਾਡੇ ਲਈ ਪਾਏ ਗਏ ਪੂਰਨੇ ਹਨ। ਭਾਈ ਕਨ੍ਹਈਆ ਜੀ ਦੀ 'ਨਾ ਕੋ ਬੈਰੀ ਨਹੀਂ ਬਿਗਾਨਾ' ਵਾਲੀ ਜੰਗ ਦੇ ਮੈਦਾਨ ਵਿੱਚ ਪਾਣੀ ਪਿਲਾਉਂਦੇ ਹੋਏ ਸੋਚ/ਸੂਝ ਹੀ ਤਾਂ ਅੱਜ ਦੇ 'ਰੈਡ-ਕਰਾਸ' ਦਾ ਮੁੱਢ ਹੈ। ਇਹ ਸਭ ਵੇਖ ਕੇ ਹੀ ਤਾਂ ਸੰਸਾਰ ਭਰ ਦੇ ਲੀਡਰ/ਮੁਖੀ, ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਆ ਕੇ ਨਤਮਸਤਕ ਹੁੰਦੇ ਹਨ ਅਤੇ ਲੰਗਰ ਵਿੱਚ ਸੇਵਾ ਕਰਨ ਵਿੱਚ ਮਾਣ ਮਹਿਸੂਸ ਕਰਦੇ ਹਨ। ਗੁਰਬਾਣੀ ਗੁਰਸਿੱਖਾਂ ਦਾ ਰਸਤਾ ਰੁਸ਼ਨਾਉਂਦੀ ਹੈ :

**ਧੰਨੁ ਸੇਵਾ ਸੇਵਕੁ ਪਰਵਾਨੁ ॥** (ਸੁਖਮਨੀ ਸਾਹਿਬ)

ਗੁਰੂ ਸਾਹਿਬ ਸੇਵਾ ਦੇ ਸੰਬੰਧ ਵਿੱਚ ਬਹੁਤ ਭਾਵ ਪੂਰਕ ਅਸੂਲ ਸਾਡੀ ਝੋਲੀ ਵਿੱਚ ਪਾਉਂਦੇ ਹੋਏ, ਫੁਰਮਾਉਂਦੇ ਹਨ ਕਿ ਜੋ ਸੰਤੋਖੀ ਮਨੁੱਖ ਸਦਾ ਇੱਕ ਅਕਾਲ ਪੁਰਖ ਨੂੰ ਸਿਮਰਦੇ ਹਨ (ਪ੍ਰਭੂ ਦੀ ਅਤੇ ਉਸ ਦੀ ਖਲਕਤ ਦੀ) ਸੇਵਾ ਵਿੱਚ ਉਹੀ ਜੁਟਦੇ ਹਨ। ਉਹ ਕਦੇ ਮੰਦੇ ਕੰਮ ਨਹੀਂ ਕਰਦੇ, ਸੱਚੀ ਕਿਰਤ ਕਰਦੇ ਹਨ ਅਤੇ ਧਰਮ-ਅਨੁਸਾਰ ਭਾਵ ਗੁਰੂ

ਸਿੱਖਿਆ ਅਨੁਸਾਰ (ਅਕਾਲ ਪੁਰਖ ਦੀ ਯਾਦ ਵਿੱਚ) ਜੀਵਨ ਬਤੀਤ ਕਰਦੇ ਹਨ :

**ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥** (ਅੰਗ-੪੬੬)

ਇਸ ਵੀਚਾਰ ਨੂੰ ਹੋਰ ਸਪਸ਼ਟ ਦਿਸ਼ਾ ਦਿੰਦੇ ਹੋਏ ਫੁਰਮਾਉਂਦੇ ਹਨ ਕਿ ਗੁਰੂ ਦੇ ਸਨਮੁਖ ਰਿਹਾ ਮਨੁੱਖ ਦਾ ਮਨ ਅਡੋਲਤਾ ਵਿੱਚ ਟਿਕਦਾ ਹੈ ਪ੍ਰਭੂ ਪ੍ਰੇਮ ਵਿੱਚ ਲੀਨ ਹੁੰਦਾ ਹੈ ਅੰਤਰ ਆਤਮੇ ਪ੍ਰਭੂ ਨਾਲ ਇੱਕ ਮਿੱਕ ਹੋ ਜਾਂਦਾ ਹੈ ਕਿਉਂਕਿ ਉਸ ਦੀ ਸੁਰਤ ਗੁਰੂ ਦੀ ਦੱਸੀ (ਸੇਵਾ-ਸਿਮਰਨ-ਸਾਧ-ਸੰਗਤ) ਵਿੱਚ ਜੁੜਦੀ ਹੈ।

**ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥** (ਅੰਗ-੨੨੨)
**ਗੁਰ ਕੀ ਸੇਵਾ ਮੀਠੀ ਲਾਗੀ ॥ ਅਨਦਿਨੁ ਸੂਖ ਸਹਜ ਸਮਾਧੀ ॥**
**ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥੧੧॥**
(ਅੰਗ-੧੦੫੦)

**ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥**
**ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥** (ਅੰਗ-੬੦੪)

ਗੁਰੂ ਰਾਮ ਦਾਸ ਜੀ ਨੇ ਵੀ ਭਾਈ ਜੇਠਾ ਦੇ ਰੂਪ ਵਿੱਚ ਵਿਚਰਦਿਆਂ ਹੋਇਆ ਗੁਰੂ ਅਮਰਦਾਸ ਜੀ ਦੇ ਦਰ ਉੱਪਰ ਜੋ ਮਹਾਨ ਸੇਵਾ ਕੀਤੀ, ਅੱਗੇ ਚਲਕੇ ਇਸ ਸੇਵਾ ਨੇ ਸੰਗਤਾਂ ਲਈ ਇੱਕ ਮਾਰਗ ਦਰਸ਼ਕ ਦਾ ਕੰਮ ਕੀਤਾ। ਸੇਵਾ ਸਿਮਰਨ ਦੀ ਉੱਚੀ ਸੁੱਚੀ ਮਿਸਾਲ ਕਾਇਮ ਕਰਕੇ ਗੁਰੂ ਸਾਹਿਬ ਸਾਨੂੰ ਸੋਝੀ ਬਖਸ਼ਿਸ਼ ਕਰਦੇ ਹਨ ਕਿ ਹਉਮੈ ਮਾਰ ਕੇ, ਸਤਿਗੁਰ ਦਾ ਹੁਕਮ ਸਤ ਸਤ ਕਰਕੇ ਮੰਨਣਾ ਹੈ ਅਤੇ ਅਟੁੱਟ ਪ੍ਰਭੂ ਸਿਮਰਨ ਵਿੱਚ ਲੀਨ ਹੋਣਾ ਹੈ ਤਦ ਹੀ ਸੇਵਾ ਪ੍ਰਵਾਨ ਹੁੰਦੀ ਹੈ ਅਤੇ ਸੱਚੇ ਨਾਲ ਮਿਲਾਪ ਹੁੰਦਾ ਹੈ।

**ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥**
**ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥**
**ਨਾਨਕ ਤਿਨ੍ਹਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥੨॥** (ਅੰਗ-੧੨੪੬)

ਗੁਰੂ ਅਰਜਨ ਦੇਵ ਜੀ ਵੀ ਸੇਵਾ ਸੰਕਲਪ ਨੂੰ ਸਾਡੀ ਸੋਝੀ ਲਈ ਹੋਰ ਸਪਸ਼ਟ ਕਰਦੇ ਹੋਏ ਫੁਰਮਾਉਂਦੇ ਹਨ ਕਿ ਸਰੀਰ ਦੇ ਦਸੋਂ ਦੁਆਰ ਨਤਮਸਤਕ ਕਰਨੇ ਹਨ ਭਾਵ ਅੱਖਾਂ, ਕੰਨ, ਨੱਕ, ਰਸਨਾਂ, ਹੱਥ, ਪੈਰ ਸਭ ਆਪੋ ਆਪਣੇ ਗੁਣ ਮੁਤਾਬਿਕ ਅਰਥਾਤ ਕੰਨਾਂ ਨਾਲ ਪ੍ਰਭੂ ਜਸ ਸੁਣਨਾ, ਅੱਖਾਂ ਨਾਲ ਪ੍ਰਭੂ ਪ੍ਰੀਤਵਾਨਾਂ ਦੇ ਦਰਸ਼ਨ, ਜੀਭ ਨਾਲ ਪ੍ਰਭੂ ਦੇ ਗੁਣ ਗਾਣ, ਹੱਥਾਂ ਪੈਰਾਂ ਨਾਲ ਗੁਰੂ ਪਿਆਰਿਆਂ ਦੀ ਟਹਿਲ ਸੇਵਾ ਅਤੇ ਸੰਤੋਖੀ ਬਣ ਕੇ ਸੁਆਸ ਸੁਆਸ ਸਿਮਰਨ ਕਰਨਾ। ਸਭ ਤੋਂ ਉੱਚੀ ਸੇਵਾ ਤਾਂ ਮਨ ਵਿੱਚ ਪ੍ਰਭੂ ਦੀ ਯਾਦ ਵਸਾਉਣੀ ਹੈ :

ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥ ਕਰਨੀ ਸੁਨੀਐ ਜਸੁ ਗੋਪਾਲ ॥ ਨੈਨੀ ਪੇਖਤ ਸਾਧ ਦਇਆਲ ॥ ਰਸਨਾ ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥ ਹਸਤ ਚਰਨ ਸੰਤ ਟਹਲ ਕਮਾਈਐ ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥ (ਅੰਗ-੨੯੭)

ਅੱਜ ਦੇ ਸਿੱਖ ਸਮਾਜ ਤੇ ਇੱਕ ਦ੍ਰਿਸ਼ਟੀ ਪਾਈਏ ਤਾਂ ਕਈ ਵਿਸ਼ਿਆਂ ਬਾਰੇ ਵੀਚਾਰ ਆਉਂਦਾ ਹੈ। ਗੁਰੂ ਸਾਹਿਬ ਦੇ ਜੀਵਨ ਕਾਲ ਵਿੱਚ ਅਗਰ ਗੁਰੂ ਪਿਆਰਾ ਭਾਈ ਲਾਲੋ ਸੀ ਜਿਸ ਦੀ ਨੇਕ ਕਮਾਈ ਦਾ ਸਾਦਾ ਭੋਜਨ ਗੁਰੂ ਨੂੰ ਅੰਮ੍ਰਿਤ ਲੱਗਦਾ ਸੀ ਪਰ ਮਲਕ ਭਾਗੋ ਦੇ ਰਿਸ਼ਵਤ ਅਤੇ ਗਰੀਬਾਂ ਨਾਲ ਵਧੀਕੀਆਂ ਕਰਕੇ ਇਕਠੇ ਕੀਤੇ ਧਨ ਤੋਂ ਬਣਿਆ ਹਲਵਾ ਪੂੜੀ ਮਨਜ਼ੂਰ ਨਹੀਂ ਸੀ।

ਅੱਜ ਅਸੀਂ ਸੇਵਾ ਦੇ ਅਨੇਕ ਪ੍ਰਕਾਰ ਦੇ ਕਰਮ ਸਿਰਫ ਕਿਸੇ ਮਨੋਰਥ ਦੀ ਪੂਰਤੀ ਜਾਂ ਆਪਣੀ ਹਉਂ ਦੇ ਦਿਖਾਵੇ ਵਜੋਂ ਕਰਦੇ ਹਾਂ, ਸ਼ਰਧਾ ਜਾਂ ਭਗਤੀ ਭਾਵ ਦੀ ਖਾਤਰ ਨਹੀਂ। ਜਨਤਾ ਵਾਸਤੇ ਲੰਗਰ ਲਗਾ ਦਿੰਦੇ ਹਾਂ, ਗੁਰਦੁਆਰਿਆਂ ਦੇ ਪ੍ਰਧਾਨ ਬਣ ਕੇ ਸੇਵਾਦਾਰ ਦਾ ਲੇਬਲ ਲਗਵਾਂਦੇ ਹਾਂ ਪਰ ਸੱਚ ਨਾਲ ਜੁੜਨ ਵਲੋਂ ਅਭਿੱਗ ਰਹਿੰਦੇ ਹਾਂ। ਗੁਰੂ ਸਾਹਿਬ ਸੋਝੀ ਦਿੰਦੇ ਹਨ ਕਿ ਮੈਂ ਮੇਰੀ ਛੱਡ ਕੇ ਗੁਰੂ ਸਿੱਖਿਆ ਅਨੁਸਾਰ ਸੇਵਾ ਕੀਤੀ ਜਾਵੇ ਭਾਵ ਗੁਰੂ ਦਾ ਉਪਦੇਸ਼ ਕਮਾਇਆ ਜਾਵੇ ਤਾਂ ਹੀ ਇਨਸਾਨ ਪ੍ਰਮਾਤਮਾ ਦੇ ਰੰਗ ਵਿੱਚ ਭਿੱਜਦਾ ਹੈ :-

ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ॥(ਅੰਗ-੧੦੨੯)

ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥

(ਸੁਖਮਣੀ ਸਾਹਿਬ)

ਜੋ ਪ੍ਰਭਿ ਅਪਨੀ ਸੇਵਾ ਲਾਇਆ ॥

ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ ॥ (ਸੁਖਮਣੀ ਸਾਹਿਬ)

ਇੱਕ ਹੋਰ ਪੱਖ ਸਿੱਖ ਜਗਤ ਦੇ ਧਿਆਨ ਦਾ ਪਾਤਰ ਹੈ ਕਿ ਸਿੱਖ ਸੰਗਤਾਂ ਦਾ ਦਸਵੰਧ ਸ਼ਹਿਰਾਂ ਵਿੱਚ ਵੱਡੇ ਵੱਡੇ ਨਗਰ ਕੀਰਤਨਾਂ, ਅਨੇਕ ਪ੍ਰਕਾਰ ਦੇ ਪਕਵਾਨਾਂ ਨਾਲ ਲਗਾਏ ਲੰਗਰਾਂ, ਮਹਿੰਗੀ ਮਹਿੰਗੀ ਸਜਾਵਟੀ ਬਿਲਡਿੰਗਾਂ ਤੋਂ ਘਟਾ ਕੇ ਪਿੰਡਾਂ ਦੇ ਗਰੀਬ ਬੱਚਿਆਂ ਦੀ ਪੜ੍ਹਾਈ ਲਿਖਾਈ ਤੇ, ਨਸ਼ਿਆਂ ਤੋਂ ਮੁਕਤੀ ਵਾਸਤੇ, ਗੁਰੂ ਸਿੱਖਿਆ ਨੂੰ ਸੰਗਤਾਂ ਵਿੱਚ ਪਹੁੰਚਾਉਣ ਵਾਸਤੇ, ਪ੍ਰਭਾਵੀ ਢੰਗ ਨਾਲ ਤਿਆਰ ਕੀਤੇ ਸਮਰਪਿਤ ਪਰਚਾਰਕਾਂ/ ਗ੍ਰੰਥੀਆਂ ਵਾਸਤੇ, ਸਿੱਖ ਬੱਚਿਆਂ ਨੂੰ ਦੇਸ਼ ਵਿੱਚਲੇ ਉੱਚ ਅਹੁਦਿਆਂ ਤੇ ਪਹੁੰਚਾਉਣ ਵਾਸਤੇ ਅਗਰ ਲਗਾਇਆ ਜਾਵੇ ਤਾਂ ਅਸੀਂ ਗੁਰੂ ਦੀ ਸੱਚੀ ਸੇਵਾ ਅਤੇ ਗੁਰੂ ਦੀ ਕ੍ਰਿਪਾ ਦੇ ਪਾਤਰ ਬਣ ਸਕਦੇ ਹਾਂ ਅਤੇ ਆਉਣ ਵਾਲੀਆਂ ਪੀੜੀਆਂ ਲਈ ਸਹੀ ਗੁਰ-ਮਾਰਗ ਪ੍ਰਕਾਸ਼ਿਤ ਕਰ ਸਕਦੇ ਹਾਂ।

-0-0-0-

## ਖਬਰਾਂਵਲੀ :

**ਨਿਊਯਾਰਕ ਦੀ ਇੱਕ ਸੜਕ ਦਾ ਨਾਂਓ 'ਗੁਰਦੁਆਰਾ ਸਟਰੀਟ' ਤੇ ਇੱਕ ਕਾਲੋਨੀ ਦਾ ਨਾਂਅ 'ਪੰਜਾਬ ਐਵੇਨਿਊ' ਰੱਖਿਆ** : ਨਿਊਯਾਰਕ, ੩ ਜਨਵਰੀ : ਸਿੱਖਾਂ ਤੇ ਪੰਜਾਬੀਆਂ ਨੂੰ ਮਾਣ ਸਨਮਾਨ ਦੇਣ ਲਈ ਨਿਊਯਾਰਕ ਸਿਟੀ ਕੌਂਸਲ ਨੇ ਇੱਕ ਸੜਕ ਦਾ ਨਾਂਅ 'ਗੁਰਦੁਆਰਾ ਸਟਰੀਟ' ਤੇ ਇੱਕ ਕਲੋਨੀ ਦਾ ਨਾਂਅ 'ਪੰਜਾਬੀ ਐਵਨਿਊ' ਰੱਖੇ ਜਾਣ ਲਈ ਪ੍ਰਵਾਨਗੀ ਦਿੱਤੀ ਹੈ।

**ਆਸਟ੍ਰੇਲੀਆ ਦੇ ਸਿੱਖਾਂ ਵਲੋਂ ਅੱਗ ਪ੍ਰਭਾਵਿਤ ਲੋਕਾਂ ਦੀ ਮਦਦ** : ਮੈਲਬੌਰਨ, ੮ ਜਨਵਰੀ : ਬਹੁਤ ਸਾਰਿਆ ਸਿੱਖ ਸੰਸਥਾਵਾਂ ਅਤੇ ਜਥੇਬੰਦੀਆਂ ਆਸਟ੍ਰੇਲੀਆ ਦੇ ਜੰਗਲਾਂ ਦੀ ਅੱਗ ਦੇ ਪ੍ਰਭਾਵਿਤ ਲੋਕਾਂ ਦੀ ਮਦਦ ਲਈ ਅੱਗੇ ਆਈਆਂ ਹਨ। ਉਹ ਉਨ੍ਹਾਂ ਲੋਕਾਂ ਨੂੰ ਮੁਫਤ ਖਾਣਾ ਅਤੇ ਹੋਰ ਕਈ ਤਰ੍ਹਾਂ ਦੀ ਮਦਦ ਕਰ ਰਹੀਆਂ ਹਨ। ਇੱਥੇ ਸਿੱਖ ਸੰਗਠਨਾਂ ਨੇ ਨਿਊ ਸਾਊਥ ਵੇਲਜ਼ ਅਤੇ ਵਿਕਟੋਰੀਆ ਦੇ ਪ੍ਰਭਾਵਿਤ ਇਲਾਕਿਆਂ ਵਿੱਚ ਜਾ ਕੇ ਖਾਣ-ਪੀਣ ਦੀਆਂ ਵਸਤਾਂ ਜਿਵੇਂ ਜੂਸ, ਮਿਲਕ, ਪਾਊਡਰ, ਪਾਣੀ, ਬਿਸਕੁੱਟ ਤੇ ਮਾਸਕ ਦੀਆਂ ਟਰੱਕਾਂ ਰਾਹੀਂ ਪਹੁੰਚਾਇਆ ਹੈ।

**ਕੈਨੇਡਾ ਵਿੱਚ ਮਨਾਇਆ ਜਾਵੇਗਾ 'ਭਾਈ ਮੇਵਾ ਸਿੰਘ ਡੇਅ'** : ਐਬਟਸਫੋਰਡ, ੯ ਜਨਵਰੀ : ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਸੂਬੇ ਦੇ ਸ਼ਹਿਰ ਨਿਊਵੈੱਸਟਮਨਿਸਟਰ ਦੀ ਨਗਰ ਪਾਲਿਕਾ ਨੇ ਕੈਨੇਡਾ ਵਿੱਚ ਫਾਂਸੀ ਦਾ ਰੱਸਾ ਚੁੰਮਣ ਵਾਲੇ ਪਹਿਲੇ ਸਿੱਖ ਸ਼ਹੀਦ ਭਾਈ ਸੇਵਾ ਸਿੰਘ ਦੀ ਯਾਦ ਨੂੰ ਸਮਰਪਿਤ ੧੧ ਜਨਵਰੀ ਨੂੰ ਭਾਈ ਮੇਵਾ ਸਿੰਘ ਡੇਅ ਮਨਾਉਣ ਦਾ ਐਲਾਨ ਕੀਤਾ ਹੈ। ਸੰਨ ੧੯੧੪ ਕੈਨੇਡਾ ਦਾ ਇੰਮੀਗ੍ਰੇਸ਼ਨ ਇੰਸਪੈਕਟਰ ਵਿਲੀਅਮ ਹੌਪਕਿਨਸਨ ਭਾਰਤੀਆਂ ਨਾਲ ਬਹੁਤ ਖਾਰ ਖਾਂਦਾ ਸੀ ਜਿਸ ਦਾ ਕਾਮਾਗਾਟਾਮਾਰੂ ਜਹਾਜ਼ਾ ਨੂੰ ਵਾਪਸ ਭਾਰਤ ਮੋੜਨ ਵਿੱਚ ਅਹਿਮ ਯੋਗਦਾਨ ਸੀ। ਅਨਿਆਂ ਤੇ ਜ਼ੁਲਮ ਦੇ ਖਿਲਾਫ ਆਵਾਜ਼ ਬੁਲੰਦ ਕਰਨ ਵਾਲੇ ਗਦਰੀ ਭਾਈ ਮੇਵਾ ਸਿੰਘ ਨੇ ੨੧ ਅਕਤੂਬਰ ੧੯੧੪ ਨੂੰ ਵਿਲੀਅਮ ਹੌਪਕਿਨਸਨ ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਤੇ ਆਪ ਪੁਲਿਸ ਅੱਗੇ ਆਤਮਸਮਰਪਣ ਕਰ ਦਿੱਤਾ। ਉਸ ਨਸਲਵਾਦੀ ਇੰਮੀਗਰੇਸ਼ਨ ਅਫਸਰ ਦੀ ਹੱਤਿਆ ਦੇ ਦੋਸ਼ ਵਿੱਚ ੧੧ ਜਨਵਰੀ ੧੯੧੫ ਨੂੰ ਨਿਊਵੈੱਸਟਮਨਿਸਟਰ ਦੀ ਜੇਲ੍ਹ ਵਿੱਚ ਭਾਈ ਮੇਵਾ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ।

**ਅਮਰੀਕੀ ਸੈਨੇਟ ਵਲੋਂ ਸਿੱਖਾਂ ਦੇ ਯੋਗਦਾਨ ਨੂੰ ਮਾਨਤਾ ਦੇਣ ਸੰਬੰਧੀ ਮਤੇ ਦੀ ਕਾਪੀ ਜੱਥੇਦਾਰ ਨੂੰ ਸੌਂਪੀ** : ਸੈਕਰਾਮੈਂਟਪ, ੧੧ ਜਨਵਰੀ : ਜਨਵਰੀ : ਪੋਲੀਟੀਲ ਐਕਸ਼ਨ ਕਮੇਟੀ ਦੇ ਸੰਸਥਾਪਕ ਤੇ ਚੇਅਰਮੈਨ ਗੁਰਿੰਦਰ ਸਿੰਘ ਖਾਲਸਾ ਨੇ ਬੀਤੀ ਦਿਨ ਅਮਰੀਕੀ ਸੈਨੇਟ ਵਲੋਂ ਪਾਸ ਕੀਤੇ ਮਤੇ ਦੀ ਕਾਪੀ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਹਰਪ੍ਰੀਤ ਸਿੰਘ ਨੂੰ ਸੌਂਪੀ। ਇਸ ਮਤੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਦੀ ਇਤਿਹਾਸਕ, ਸਭਿਆਚਾਰਕ ਤੇ ਧਾਰਮਿਕ ਮਹੱਤਤਾ ਅਤੇ ਸਿੱਖਾਂ ਵਲੋਂ ਦਿੱਤੇ ਬਲੀਦਾਨ ਤੇ ਯੋਗਦਾਨ ਦਾ ਵਰਣਨ ਕੀਤਾ ਗਿਆ ਹੈ।

**ਅਮਰੀਕਾ ਵਿੱਚ ਪਹਿਲਾ ਸਿੱਖ ਅੰਮ੍ਰਿਤ ਸਿੰਘ ਹੈਰਿਸ ਕਾਊਂਟੀ ਦਾ ਡਿਪਟੀ**

**ਕਾਂਸਟੇਬਲ ਬਣਿਆ :** ਸਿਆਟਲ, ੨੨ ਜਨਵਰੀ : ਅਮਰੀਕਾ ਦੀ ਟੈਕਸਾਸ ਸਟੇਟ ਦੇ ਹੈਰਿਸ ਕਾਊਂਟੀ ਦੇ ਪਹਿਲੇ ਸਿੱਖ ਡਿਪਟੀ ਕਾਂਸਟੇਬਲ ਅੰਮ੍ਰਿਤ ਸਿੰਘ ਨੂੰ ਬੀਤੇ ਦਿਨ ਡਿਪਟੀ ਕਾਂਸਟੇਬਲ ਵਜੋਂ ਸੋਂਹ ਚੁਕਾਈ ਗਈ।

**ਗੁਰਜੋਤ ਸਿੰਘ ਕੂਨਰ ਬਣੇ ਬ੍ਰਿਟਿਸ਼ ਕੋਲੰਬੀਆ ਰੈਸਲਿੰਗ ਐਸੋਸੀਏਸ਼ਨ ਦੇ ਪ੍ਰਧਾਨ :** ਐਬਟਸਫੋਰਡ, ੨੩ ਜਨਵਰੀ : ਕੈਨੇਡਾ ਵਿੱਚ ਪੰਜਾਬੀਆਂ ਦੇ ਸੁਨਹਿਰੀ ਇਤਿਹਾਸ ਦੇ ਅਧਿਆਏ ਵਿੱਚ ਅੱਜ ਇੱਕ ਹੋਰ ਪੰਨਾ ਜੁੜ ਗਿਆ, ਜਦੋਂ ਕੈਨੇਡਾ ਦੇ ਜੰਮਪਲ ਸਿੱਖ ਨੌਜਵਾਨ ਗੁਰਜੋਤ ਸਿੰਘ ਕੂਨਰ ਨੂੰ ਬ੍ਰਿਟਿਸ਼ ਕੋਲੰਬੀਆ ਰੈਸਲਿੰਗ ਐਸੋਸੀਏਸ਼ਨ ਦਾ ਪ੍ਰਧਾਨ ਚੁਣ ਲਿਆ ਗਿਆ। ਇਸ ਅਹੁਦੇ ਤੇ ਪਹੁੰਚਣ ਵਾਲਾ ਉਹ ਪਹਿਲਾ ਪੰਜਾਬੀ ਹੈ। ('ਰੋਜ਼ਾਨਾ ਅਜੀਤ' ਵਿਚੋਂ ਧੰਨਵਾਦ ਸਹਿਤ)

## ਮਹੀਨਾ ਵਾਰੀ ਗੁਰਮਤਿ ਸਮਾਗਮ
## ਦੂਜੇ ਸ਼ਨੀਚਰਵਾਰ ਦਾ ਪ੍ਰੋਗਰਾਮ

ਇਸ ਮਹੀਨੇ 14 ਮਾਰਚ 2020 ਨੂੰ
ਸਵੇਰੇ 10.00 ਤੋਂ 01.00 ਵਜੇ ਦੁਪਹਿਰ ਤਕ ਹੋਵੇਗਾ।
ਸਤਿਸੰਗ ਵਿੱਚ ਦਰਸ਼ਨ ਦੇ ਕੇ ਲਾਭ ਉਠਾਓ ਜੀ।
ਗੁਰੂ ਕਾ ਲੰਗਰ ਅਤੁੱਟ ਵਰਤੇਗਾ।

## STATEMENT OF PUBLICATION ON 31/03/2020


| | | |
|---|---|---|
| 1. Title | - | Gurbani Chanan |
| 2. Registration No. | - | PUNPUN/2000/3037 |
| 3. Language | - | Punjabi |
| 4. Periodicity | - | Monthly |
| 5. Owners, Printer, Publisher | - | Dr. Paramjit Singh, # 257, Phase-7, Mohali |
| 6. Editor Name | - | Dr. Paramjit Singh, # 257, Phase-7, Mohali |

7. Place of Publication : Bhawan No. 6, Phase-3-A, Mohali

I, Paramjit Singh, Genl. Secy. Sanstha Gurbani Iss Jag Meh Chanan hereby declare that the particulars given above are true to the best of my knowledge & belief.

Sd/- Paramjit Singh,
Bhawan No. 6, Phase-3-A, Mohali

Dated 31-03-2020

## ਸੰਸਥਾ ਦੇ ਕਾਰਜਾਂ ਲਈ ਆਈ ਸਹਾਇਤਾ (ਪੰਜਾਬ) (ਜਨਵਰੀ 2020)

ਜਰਨਲ : ਸ.ਚਰਨਜੀਤ ਸਿੰਘ 850/-, ਸ.ਜਗਦੇਵ ਸਿੰਘ 225/-, ਸ.ਸਾਹਿਬ ਸਿੰਘ 250/-, ਬੀਬੀ ਲਾਜਵੰਤ ਕੌਰ 400/-, ਸ.ਹਰਵਿੰਦਰ ਸਿੰਘ 501/-, ਆਨ ਲਾਇਨ : 500+200+500+ 3000+10000+ 100+500+ 1100+400+300+700+101+500+ 200+ 700+50/-, ਜਿਲਾ ਫਤਿਹਗੜ੍ਹ ਸਾਹਿਬ : ਸ.ਗੁਰਚਰਨ ਸਿੰਘ, ਪਿੰਡ ਸਿਧੂਪੁਰ ਕਲਾਂ 100/-, ਜਿਲਾ ਜਲੰਧਰ : ਸ.ਚਰਨਜੀਤ ਸਿੰਘ ਪਿੰਡ ਕਾਲਰਾ 200/-, ਸ.ਦੀਪਕ ਸਿੰਘ ਪਿੰਡ ਭੋਮਾ 200/-, ਸ.ਪਰਮਜੀਤ ਸਿੰਘ ਪਿੰਡ ਰੰਧਾਵਾ 100/-, ਸ.ਬਿਕਰਮਜੀਤ ਸਿੰਘ 200/-, ਸ.ਸਤਨਾਮ ਸਿੰਘ ਨਕੋਦਰ ਰਾਹੀਂ : ਢੇਸੀ ਆਈ ਹਸਪਤਾਲ 500/-, ਸ.ਮਨਜੀਤ ਸਿੰਘ 100/-, ਸ.ਸਾਹਿਬ ਸਿੰਘ 100/-, ਜਿਲਾ ਮੋਹਾਲੀ : ਸ.ਸਤਪਾਲ ਸਿੰਘ ਜੀਰਕਪੁਰ 100/-, ਸੂਬੇਦਾਰ ਪਿਆਰਾ ਸਿੰਘ ਸੋਹਾਣਾ 1000/-, ਸ.ਸੁਰਿੰਦਰ ਸਿੰਘ ਜੀਰਕਪੁਰ ਰਾਹੀਂ : ਸ.ਪਰਵਿੰਦਰ ਸਿੰਘ ਬੇਦੀ 100/-, ਸ.ਹਰਜਿੰਦਰ ਸਿੰਘ 30/-, ਸ.ਜਸਬੀਰ ਸਿੰਘ 100/-, ਸ.ਸਰਬਜੀਤ ਸਿੰਘ 10/-, ਜਿਲਾ ਲੁਧਿਆਣਾ : ਸ.ਅਤਰ ਸਿੰਘ ਰਾਹੀਂ : 5200/-, ਜਿਲਾ ਨਵਾਂ ਸ਼ਹਿਰ : ਬੀਬੀ ਪ੍ਰਵੀਨ ਕੌਰ ਲੰਗੜੋਆ 500/-, ਜਿਲਾ ਅੰਮ੍ਰਿਤਸਰ : ਸ.ਗੁਰਚਰਨ ਸਿੰਘ ਚੋਗਾਵਾ ਰਾਹੀਂ : ਡਾ.ਬਲਬੀਰ ਸਿੰਘ 50/-, ਸ੍ਰੀ.ਜਗਨ ਨਾਥ 50/-, ਫੌਜੀ ਹਾਰਡਵੇਅਰ 50/-, ਖਾਲਸਾ ਖਾਦ ਸਟੋਰ 20/-, ਗੁਰਸ਼ਰਨ ਟੇਲਰਜ਼ 20/-, ਗੁਰ ਕ੍ਰਿਪਾ ਟੇਲਰਜ਼ 20/-, ਭਾਟੀਆ ਰੈਡੀਮੇਡਸ 20/-, ਸ੍ਰੀ ਬੱਬੂ ਜੀ 10/-, ਸ.ਦਲਜੀਤ ਸਿਘ 10/-, ਡਾ.ਭੋਲਾ ਸਿੰਘ 10/-, ਸ.ਭੁਪਿੰਦਰ ਸਿੰਘ 10/-, ਸ੍ਰੀ.ਸ਼ਾਮ ਲਾਲ 10/-, ਸ.ਕੁਲਵੰਤ ਸਿੰਘ 10/-, ਸ.ਦਲਜੀਤ ਸਿੰਘ 10/-,

## ਸੰਸਥਾ ਦੇ ਕਾਰਜਾਂ ਲਈ ਆਈ ਸਹਾਇਤਾ (ਹੋਰ ਰਾਜ) (ਜਨਵਰੀ 2020)

ਰਾਜਸਥਾਨ : ਸ.ਰਣਜੀਤ ਸਿੰਘ ਆਈ.ਕੇ.ਕੇ. ਸ੍ਰੀ ਗੰਗਾਨਗਰ ਰਾਹੀਂ 250/-, ਹਰਿਆਣਾ : ਸ.ਮਨਮੋਹਨ ਸਿੰਘ ਪੰਚਕੂਲਾ 1150/-, ਦਿੱਲੀ : ਸ.ਭਗਵੰਤ ਸਿੰਘ ਰਾਹੀਂ : ਸ.ਮਨਮੋਹਨ ਸਿੰਘ 200/-, ਸ.ਅਜੀਤ ਸਿੰਘ 100/-, ਸ੍ਰੀ.ਜੀ.ਐਸ.ਕਾਲਰਾ 100/-, ਸ.ਨਰਿੰਦਰ ਸਿੰਘ 300/-, ਗੁਪਤ 200/-, ਸ.ਹਰਭਜਨ ਸਿੰਘ 200/-, ਸ.ਤੀਰਥ ਸਿੰਘ 100/-, ਸ.ਨਰਿੰਦਰਪਾਲ ਸਿੰਘ 500/-, ਸ੍ਰੀ.ਐਮ.ਜੇ.ਐਸ.ਪੁਰੀ 100/-,

Date of Publication :1st & 2nd of every Month. Posted Through MBU
P.O. Regn.G/CH[illegible]/0090/[illegible]
Regd. Newspaper R.N.I. PUNPUN[illegible]
'ਗੁਰਬਾਣੀ ਚਾਨਣੁ' (ਮਾਸਿਕ [illegible])
If Undelivered Return to: Bhawan No. 6[illegible]3)
S.A.S. Nagar, MOHALI (Chandigarh) - [illegible]

# ਭਲੇ-ਮਹਾ ਦਿਵਸ

**ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥**

ਬਾਰਹ ਮਾਹਾ ਮਾਝ ਦੇ ਅੰਤਲੇ ਪਦੇ ਵਿੱਚ ਪੰਚਮ ਪਾਤਸ਼ਾਹ, ਇਸ ਬਾਣੀ ਦਾ ਤੱਤ ਸਾਰ ਲਿਖਦੇ ਹਨ। ਇਕੱਲੀ ਇਸ ਬਾਣੀ ਦਾ ਹੀ ਤੱਤਸਾਰ ਨਹੀਂ ਬਲਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਾਹਿਗੁਰੂ ਦੇ ਨਾਮ ਦੀ ਗੱਲ ਕਰਦੀ ਹੈ ਅਤੇ ਨਾਮ ਜਪਣ ਲਈ ਪ੍ਰੇਰਨਾ ਕਰਦੀ ਹੈ। ਗੁਰਦੇਵ ਆਖਦੇ ਹਨ ਕਿ ਜਿਨ੍ਹਾਂ ਜਿਨ੍ਹਾਂ ਅਭਿਲਾਸ਼ੀਆਂ ਨੇ ਪਰਮਾਤਮਾ ਦਾ ਨਾਮ ਧਿਆਇਆ, ਉਨ੍ਹਾਂ ਦੇ ਸਾਰੇ ਕਾਰਜ ਸਫਲ ਹੋ ਗਏ। ਜਿਨ੍ਹਾਂ ਨੇ ਪੂਰੇ ਗੁਰੂ ਹਰੀ ਨੂੰ ਜਪਿਆ ਹੈ ਉਹ ਰੱਬੀ ਦਰਗਾਹ ਵਿੱਚ ਪੂਰੇ ਉਤਰੇ ਹਨ।

ਹਰੀ ਦੇ ਚਰਨਾਂ ਵਿੱਚ ਸਾਰਿਆਂ ਸੁੱਖਾਂ ਦੇ ਖਜ਼ਾਨੇ ਹਨ ਅਤੇ ਇਸ ਬਿਖੜੇ ਸੰਸਾਰ ਸਾਗਰ ਤੋਂ ਨਾਮ ਅਭਿਲਾਸ਼ੀ ਪਾਰ ਹੋ ਗਏ ਹਨ। ਜਿਨ੍ਹਾਂ ਨੇ ਪ੍ਰਭੂ ਦੀ ਪ੍ਰੇਮਾ ਭਗਤੀ ਪਾਈ ਹੈ ਉਹ ਮਾਇਆ ਦੀ ਅਗਨੀ ਵਿੱਚ ਨਹੀਂ ਸੜੇ। ਉਨ੍ਹਾਂ ਅੰਦਰੋਂ ਕੂੜ ਦਾ ਭਰਮ ਦੂਰ ਹੋ ਗਿਆ ਅਤੇ ਦਵੈਤ (ਦੁਚਿੱਤੀ) ਭਾਵਨਾ ਨੱਸ ਗਈ, ਇਸ ਤਰਾਂ ਉਹ ਪੂਰੇ ਸੱਚ ਨਾਲ ਭਰ ਗਏ ਭਾਵ ਸੱਚੇ ਪਿਤਾ ਪ੍ਰਮਾਤਮਾ ਉਨ੍ਹਾਂ ਦੇ ਅੰਦਰ ਪੂਰੀ ਤਰਾਂ ਬਸ ਗਿਆ।

ਅਪਣੇ ਹਿਰਦੇ ਅੰਦਰ ਉਨ੍ਹਾਂ ਨੇ ਕੇਵਲ ਇਕ ਵਾਹਿਗੁਰੂ ਨੂੰ ਟਿਕਾਇਆ ਹੈ ਅਤੇ ਉਸੇ ਦੀ ਆਰਾਧਨਾ ਕਰਦੇ ਹਨ। ਜਿਨ੍ਹਾਂ ਉੱਪਰ ਵਾਹਿਗੁਰੂ ਜੀ ਅਪਣੀ ਮਿਹਰ ਦੀ ਨਜ਼ਰ ਕਰ ਦੇਣ, ਉਨ੍ਹਾਂ ਲਈ ਸਾਰੇ ਦਿਨ-ਰਾਤ ਮਹੀਨੇ, ਮਹੂਰਤ ਭਲੇ ਹੀ ਭਲੇ (ਚੰਗੇ ਹੀ ਚੰਗੇ) ਹਨ। ਗੁਰੂ ਨਾਨਕ ਸਾਹਿਬ ਆਖਦੇ ਹਨ ਕਿ ਮੈਂ ਤਾਂ ਤੇਰੇ ਦਰਸ਼ਨ ਦਾ ਦਾਨ ਮੰਗਦਾ ਹਾਂ, ਕ੍ਰਿਪਾ ਕਰਕੇ ਦਰਸ਼ਨ ਬਖਸ਼ ਦੇਵੋ ਜੀ।